# PUNJAB VIDHAN SABHA

## DEBATES

*Thursday, the 15th June, 2017*

***Vol. II– No. 2***

OFFICIAL REPORT

## CONTENTS




**Punjab Vidhan Sabha Secretariat, Chandigarh**

Price : Rs.________.

## ਪੰਜਾਬ ਮੰਤਰੀ ਮੰਡਲ ਦੀ ਸੂਚੀ

| ਕ੍ਰਮ ਨੰ. | ਨਾਮ | ਮਹਿਕਮਾ/ਮਹਿਕਮੇ |
|---|---|---|
| 1. | ਕੈਪਟਨ ਅਮਰਿੰਦਰ ਸਿੰਘ ਮੁੱਖ ਮੰਤਰੀ | ਆਮ ਪ੍ਰਸ਼ਾਸਨ, ਪਰਸੋਨਲ, ਗ੍ਰਹਿ ਮਾਮਲੇ ਅਤੇ ਨਿਆਂ, ਚੌਕਸੀ ਅਤੇ ਹੋਰ ਸਾਰੇ ਵਿਭਾਗ ਜਿਹੜੇ ਕਿਸੇ ਹੋਰ ਮੰਤਰੀ ਨੂੰ ਨਹੀਂ ਦਿੱਤੇ ਗਏ |
| 2. | ਸ਼੍ਰੀ ਬ੍ਰਹਮ ਮਹਿੰਦਰਾ | ਸਿਹਤ ਤੇ ਪਰਿਵਾਰ ਭਲਾਈ ਅਤੇ ਖੋਜ ਤੇ ਮੈਡੀਕਲ ਸਿੱਖਿਆ ਅਤੇ ਸੰਸਦੀ ਮਾਮਲੇ ਮੰਤਰੀ |
| 3. | ਸਰਦਾਰ ਨਵਜੋਤ ਸਿੰਘ ਸਿੱਧੂ | ਸਥਾਨਕ ਸਰਕਾਰ ਅਤੇ ਸੈਰ-ਸਪਾਟਾ ਤੇ ਸਭਿਆਚਾਰਕ ਮਾਮਲੇ, ਪੁਰਾਤੱਤਵ ਅਤੇ ਅਜਾਇਬ ਘਰ ਮੰਤਰੀ |
| 4. | ਸਰਦਾਰ ਮਨਪ੍ਰੀਤ ਸਿੰਘ ਬਾਦਲ | ਵਿੱਤ, ਯੋਜਨਾ ਅਤੇ ਰੁਜ਼ਗਾਰ ਉਤਪਤੀ ਮੰਤਰੀ |
| 5. | ਸਰਦਾਰ ਸਾਧੂ ਸਿੰਘ | ਜੰਗਲਾਤ, ਛਪਾਈ ਤੇ ਲਿਖਣ ਸਮੱਗਰੀ ਅਤੇ ਅਨੁਸੂਚਿਤ ਜਾਤੀਆਂ ਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ |
| 6. | ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ | ਦਿਹਾਤੀ ਵਿਕਾਸ ਤੇ ਪੰਚਾਇਤਾਂ, ਜਲ ਸਪਲਾਈ ਤੇ ਸੈਨੀਟੇਸ਼ਨ ਮੰਤਰੀ |
| 7. | ਰਾਣਾ ਗੁਰਜੀਤ ਸਿੰਘ | ਸਿੰਜਾਈ ਅਤੇ ਬਿਜਲੀ ਮੰਤਰੀ |
| 8. | ਸਰਦਾਰ ਚਰਨਜੀਤ ਸਿੰਘ ਚੰਨੀ | ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ |
| 9. | ਸ਼੍ਰੀਮਤੀ ਅਰੁਨਾ ਚੌਧਰੀ | ਉਚੇਰੀ ਸਿੱਖਿਆ ਅਤੇ ਸਕੂਲ ਸਿੱਖਿਆ ਰਾਜ ਮੰਤਰੀ |
| 10. | ਸ਼੍ਰੀਮਤੀ ਰਜ਼ੀਆ ਸੁਲਤਾਨਾ | ਲੋਕ ਨਿਰਮਾਣ ਵਿਭਾਗ (ਭਵਨ ਤੇ ਮਾਰਗ), ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਰਾਜ ਮੰਤਰੀ |

## PUNJAB VIDHAN SABHA

*Thursday, the 15th June, 2017*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 10.00 A.M. Mr. Speaker (Rana Kanwar Pal Singh) in the Chair.*

-----

## OBITUARY REFERENCE

**ਸਰਦਾਰ ਅਜੀਤ ਸਿੰਘ ਕੋਹਾੜ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ..........

**ਮਾਨਯੋਗ ਸਪੀਕਰ :** ਕੋਹਾੜ ਸਾਹਿਬ, ਇੱਕ ਮਿੰਟ ਲਈ ਬੈਠੋ ਜੀ, ਕੋਈ ਜ਼ਰੂਰੀ ਗੱਲ ਹੈ।

ਪ੍ਰੋਫੈਸਰ ਅਜਮੇਰ ਸਿੰਘ ਔਲਖ ਦਾ ਅੱਜ ਸਵੇਰੇ ਦਿਹਾਂਤ ਹੋ ਗਿਆ ਹੈ। ਪ੍ਰੋਫੈਸਰ ਅਜਮੇਰ ਸਿੰਘ ਔਲਖ ਪੰਜਾਬੀ ਦੇ ਚੋਟੀ ਦੇ ਨਾਟਕਕਾਰ ਸਨ। ਉਹ ਪੰਜਾਬੀ ਸਾਹਿਤ ਜਗਤ ਵਿੱਚ ਸਿਖਰਲਾ ਸਥਾਨ ਰੱਖਦੇ ਸਨ। ਪ੍ਰੋਫੈਸਰ ਔਲਖ ਦਾ ਜਨਮ 19 ਅਗਸਤ, 1942 ਨੂੰ ਮਾਨਸਾ ਵਿਖੇ ਹੋਇਆ । ਉਨ੍ਹਾਂ ਨੂੰ ਸਾਲ 2006 ਵਿੱਚ ਭਾਰਤ ਸਰਕਾਰ ਦੇ ਸਭ ਤੋਂ ਸਿਖਰਲੇ ਇਨਾਮ "ਸਾਹਿਤ ਅਕਾਦਮੀ ਪੁਰਸਕਾਰ" ਨਾਲ ਸਨਮਾਨਿਤ ਕੀਤਾ ਗਿਆ। ਪੰਜਾਬ ਸਰਕਾਰ ਵੱਲੋਂ 'ਸ਼੍ਰੋਮਣੀ ਸਾਹਿਤ ਰਤਨ' ਅਤੇ 'ਸ਼੍ਰੋਮਣੀ ਨਾਟਕਕਾਰ' ਦੇ ਸਨਮਾਨ ਨਾਲ ਵੀ ਸਨਮਾਨਿਆ ਗਿਆ। ਪ੍ਰੋਫੈਸਰ ਔਲਖ ਨੇ ਹਮੇਸ਼ਾ ਆਪਣੇ ਨਾਟਕਾਂ ਰਾਹੀਂ ਛੋਟੇ ਕਿਸਾਨਾਂ ਅਤੇ ਮਜ਼ਦੂਰਾਂ ਆਦਿ ਦੀ ਅਵਾਜ਼ ਬੁਲੰਦ ਕੀਤੀ ਅਤੇ ਉਨ੍ਹਾਂ ਦੇ ਨਾਟਕਾਂ ਵਿੱਚ ਪੰਜਾਬ ਦਾ ਅਸਲ ਪੇਂਡੂ ਜੀਵਨ ਵੇਖਣ ਨੂੰ ਮਿਲਦਾ ਹੈ। ਉਨ੍ਹਾਂ ਦੇ ਕਰੈਕਟਰ ਪੰਜਾਬ ਦੇ ਧਰਾਤਲ ਨਾਲ ਜੁੜੇ ਹੋਏ ਹੁੰਦੇ ਸਨ। ਪ੍ਰੋਫੈਸਰ ਔਲਖ ਨੇ ਕਈ ਪ੍ਰਸਿੱਧ ਨਾਟਕ ਲਿਖੇ ਜਿਨ੍ਹਾਂ ਵਿੱਚ 'ਬੇਗਾਨੇ ਬੋਹੜ ਦੀ ਛਾਂ', 'ਅਰਬਦ ਨਰਬਦ ਧੁੰਧੂਕਾਰਾ' ਅਤੇ 'ਅੰਨ੍ਹੇ ਨਿਸ਼ਾਨਚੀ' ਆਦਿ ਪ੍ਰਮੁੱਖ ਹਨ। ਅਸੀਂ ਸਾਰੇ ਪ੍ਰਮਾਤਮਾ ਅੱਗੇ ਅਰਦਾਸ ਕਰਦੇ ਹਾਂ ਕਿ ਉਹ ਉਨ੍ਹਾਂ ਦੀ ਰੂਹ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ ਅਤੇ ਉਨ੍ਹਾਂ ਦੇ ਪਰਿਵਾਰ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ। ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਸ਼ੋਕ ਪ੍ਰਸਤਾਵ ਉਕਤ ਵਿਛੜੀ ਰੂਹ ਦੇ ਪਰਿਵਾਰ ਨੂੰ ਭੇਜ ਦਿੱਤਾ ਜਾਵੇਗਾ। ਹੁਣ ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਵਿਛੜੀ ਰੂਹ ਦੀ ਯਾਦ ਵਿੱਚ ਦੋ ਮਿੰਟ ਦਾ ਮੋਨ ਧਾਰਨ ਕਰਨ ਲਈ ਖੜ੍ਹੇ ਹੋਈਏ।

(ਇਸ ਸਮੇਂ ਸਦਨ ਵਿੱਚ ਹਾਜ਼ਰ ਸਾਰੇ ਮੈਂਬਰ ਸਾਹਿਬਾਨ ਨੇ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਦੋ ਮਿੰਟ ਲਈ ਮੋਨ ਧਾਰਨ ਕੀਤਾ।)

-----

## STARRED QUESTIONS AND ANSWERS

**ਮਾਨਯੋਗ ਸਪੀਕਰ :** ਪ੍ਰਸ਼ਨ ਕਾਲ।

**ਸਰਦਾਰ ਅਜੀਤ ਸਿੰਘ ਕੋਹਾੜ :** ਸਪੀਕਰ ਸਾਹਿਬ, .......।

**ਮਾਨਯੋਗ ਸਪੀਕਰ :** ਤੁਸੀਂ ਆਪਣੀ ਗੱਲ ਪ੍ਰਸ਼ਨ ਕਾਲ ਤੋਂ ਬਾਅਦ ਕਰ ਸਕਦੇ ਹੋ ਜੀ।

**ਸਰਦਾਰ ਅਜੀਤ ਸਿੰਘ ਕੋਹਾੜ :** ਸਪੀਕਰ ਸਾਹਿਬ, ਬਹੁਤ ਜ਼ਰੂਰੀ ਮੁੱਦਾ ਹੈ।(ਵਿਘਨ..ਸ਼ੋਰ)

**ਮਾਨਯੋਗ ਸਪੀਕਰ:** ਤੁਸੀਂ ਆਪਣੀ ਗੱਲ ਪ੍ਰਸ਼ਨ ਕਾਲ ਤੋਂ ਬਾਅਦ ਕਰ ਸਕਦੇ ਹੋ। ਇਸ ਤਰ੍ਹਾਂ ਨਾ ਕਰੋ ਜੀ।

**ਸਥਾਨਕ ਸਰਕਾਰ ਮੰਤਰੀ (ਸਰਦਾਰ ਨਵਜੋਤ ਸਿੰਘ ਸਿੱਧੂ) :** ਕੁਐਸਚਨ ਆਵਰ ਕਨਵੈਨਸ਼ਨ ਹੈ, ਤੁਸੀਂ ਆਪਣੀ ਗੱਲ ਜ਼ੀਰੋ ਆਵਰ ਵਿਚ ਕਰੋ। (ਵਿਘਨ..ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ ਜਿਸ ਕਾਰਨ ਸਦਨ ਵਿਚ ਕਾਫੀ ਸ਼ੋਰ ਸੀ ।)

**ਮਾਨਯੋਗ ਸਪੀਕਰ :** ਤੁਸੀਂ ਪ੍ਰਸ਼ਨ ਕਾਲ ਤੋਂ ਬਾਅਦ ਗੱਲ ਕਰ ਸਕਦੇ ਹੋ, ਇਸ ਤਰ੍ਹਾਂ ਨਾ ਕਰੋ ਜੀ। ਹਾਂ ਜੀ, ਸਰਦਾਰ ਹਰਦਿਆਲ ਸਿੰਘ ਕੰਬੋਜ ਜੀ।

### ਨਿਸ਼ਾਨ ਵਾਲਾ ਪ੍ਰਸ਼ਨ ਨੰ. : 312

(ਸਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

-----

**ਮਾਨਯੋਗ ਸਪੀਕਰ :** ਤੁਸੀਂ ਪ੍ਰਸ਼ਨ ਕਾਲ ਦਾ ਸਮਾਂ ਖਰਾਬ ਕਰ ਰਹੇ ਹੋ। ਜ਼ੀਰੋ ਆਵਰ ਵਿੱਚ ਤੁਸੀਂ ਆਪਣੀ ਗੱਲ ਕਰ ਸਕਦੇ ਹੋ। ਲੇਕਿਨ ਹੁਣ ਤੁਸੀਂ ਪ੍ਰਸ਼ਨ ਕਾਲ ਦਾ ਸਮਾਂ ਖਰਾਬ ਕਰ ਰਹੇ ਹੋ। (ਵਿਘਨ...ਸ਼ੋਰ) ਤੁਸੀਂ ਬੈਠੋ, ਪਲੀਜ਼। ਤੁਹਾਡੀ ਗੱਲ ਸੁਣਾਂਗੇ। ਹਾਂ ਜੀ, ਸਰਦਾਰ ਸੁਖਜਿੰਦਰ ਸਿੰਘ ਰੰਧਾਵਾ ਜੀ।

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ (ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਵੱਲ ਇਸ਼ਾਰਾ)** : ਤੁਹਾਡੇ ਵੇਲੇ ਵੀ ਪ੍ਰਸ਼ਨ ਕਾਲ ਚਲਦਾ ਰਿਹਾ ਹੈ, ਹੁਣ ਵੀ ਚੱਲਣ ਦਿਓ। (ਵਿਘਨ...ਸ਼ੋਰ)

**ਮਾਨਯੋਗ ਸਪੀਕਰ :** ਅਗਲਾ ਪ੍ਰਸ਼ਨ, ਸ਼੍ਰੀ ਅਮਨ ਅਰੋੜਾ ਜੀ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿਚ ਹਾਜ਼ਰ ਸਮੂਹ ਮੈਂਬਰ ** ** ਨਾਹਰੇ ਮਾਰਦੇ ਹੋਏ ਵੈੱਲ ਆਫ ਦਿ ਹਾਊਸ ਵਿੱਚ ਆ ਗਏ ਅਤੇ ਕਿਸਾਨੀ ਮੁੱਦੇ ਤੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ ।)

---

** Not recorded as ordered by the Chair.

**ਮਾਨਯੋਗ ਸਪੀਕਰ :** ਨਾਹਰੇ ਰਿਕਾਰਡ ਨਾ ਕੀਤੇ ਜਾਣ। ਹਾਂ ਜੀ, ਫੂਲਕਾ ਸਾਹਿਬ ਜੀ ਤੁਸੀਂ ਦੱਸੋ।

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਸਪੀਕਰ ਸਾਹਿਬ, ਇਨ੍ਹਾਂ ਨੂੰ ਬਹਿਸ ਦਾ ਟਾਈਮ ਦਿੱਤਾ ਜਾਵੇ ਅਤੇ ਇਹ ਬਹਿਸ ਕਰਵਾਈ ਜਾਵੇ। (ਵਿਘਨ...ਸ਼ੋਰ)

**ਮਾਨਯੋਗ ਸਪੀਕਰ :** ਪ੍ਰਸ਼ਨ ਕਾਲ ਤੋਂ ਬਾਅਦ ਤੁਹਾਡੀ ਗੱਲ ਸੁਣੀ ਜਾਵੇਗੀ ਜੀ।

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਸਪੀਕਰ ਸਾਹਿਬ, ਤੁਸੀਂ ਵਿਸ਼ਵਾਸ ਦਿਵਾਓ ਕਿ ਕੁਐਸਚਨ ਆਵਰ ਤੋਂ ਬਾਅਦ ਬਹਿਸ ਕਰਵਾਓਗੇ।(ਵਿਘਨ...ਸ਼ੋਰ)

**ਮਾਨਯੋਗ ਸਪੀਕਰ :** ਤੁਸੀਂ ਪ੍ਰਸ਼ਨ ਕਾਲ ਦਾ ਸਮਾਂ ਬਰਬਾਦ ਕਰ ਰਹੇ ਹੋ ਜੀ। (ਵਿਘਨ...ਸ਼ੋਰ) (ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿਚ ਹਾਜ਼ਰ ਸਮੂਹ ਮੈਂਬਰ ** ** ਨਾਹਰੇ ਮਾਰਦੇ ਹੋਏ ਵੈੱਲ ਆਫ ਦਿ ਹਾਊਸ ਵਿੱਚ ਆ ਗਏ ਅਤੇ ਕਿਸਾਨੀ ਮੁੱਦੇ ਤੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ ।)

**ਸਥਾਨਕ ਸਰਕਾਰ ਮੰਤਰੀ :** ਜਿਵੇਂ ਜੁਆਕ ਰੋਂਡੀ ਪਿੱਟਦੇ ਹਨ, ਤੁਸੀਂ ਰੋਂਡੀ ਹੋ, ਰੋਂਡੀ । ਇੰਨੇ ਵੱਡੇ ਤੁਸੀਂ 50-50 ਸਾਲ ਦੇ ਬੰਦੇ ਰੋਂਡੀ ਹੋ । ਰੋਂਡੀ ਰੋਂਡੀ । (ਵਿਘਨ...ਸ਼ੋਰ)

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਸਪੀਕਰ ਸਾਹਿਬ, ** ** । (ਵਿਘਨ...ਸ਼ੋਰ)

**ਮਾਨਯੋਗ ਸਪੀਕਰ :** ਮੈਨੂੰ ਅਫਸੋਸ ਹੈ ਕਿ ਤੁਸੀਂ ਸਦਨ ਦਾ ਵੱਡਮੁੱਲਾ ਪ੍ਰਸ਼ਨ ਕਾਲ ਦਾ ਸਮਾਂ ਖਰਾਬ ਕਰ ਰਹੇ ਹੋ। ਤੁਸੀਂ ਜਾਣਦੇ ਹੋ ਕਿ ਕੁਐਸਚਨ ਆਵਰ ਤੋਂ ਬਾਅਦ ਗੱਲ ਕਰ ਸਕਦੇ ਹੋ ਲੇਕਿਨ ਤੁਸੀਂ ਕੁਐਸਚਨ ਆਵਰ ਦਾ ਸਮਾਂ ਖਰਾਬ ਕਰਨ ਵਾਸਤੇ ਇਹ ਸਾਰਾ ਕੁਝ ਕਰ ਰਹੇ ਹੋ। ਤੁਸੀਂ ਇਹ ਐਡਜਰਨਮੈਂਟ ਮੋਸ਼ਨ ਸਮੇਂ ਸਿਰ ਮੂਵ ਨਹੀਂ ਕੀਤਾ। ਤੁਸੀਂ ਆਪਣੀਆਂ ਸੀਟਾਂ ਤੇ ਬੈਠੋ ਜੀ। ਕੁਐਸਚਨ ਆਵਰ ਦਾ ਸਮਾਂ ਖਰਾਬ ਨਾ ਕਰੋ ਜੀ।

**ਸਥਾਨਕ ਸਰਕਾਰ ਮੰਤਰੀ :** ਇਕ ਚੋਰੀ ਉਤੋਂ ਸੀਨਾ ਜੋਰੀ।(ਵਿਘਨ...ਸ਼ੋਰ)। ** **

(ਇਸ ਸਮੇਂ ਟਰੈਜ਼ਰੀ ਬੈਂਚਿਜ਼ ਦੇ ਕੁਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਗੈਰ ਇਜਾਜ਼ਤ ਬੋਲ ਰਹੇ ਸਨ ਅਤੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ** ** ਨਾਹਰੇ ਲਗਾ ਰਹੇ ਸਨ ਜਿਸ ਕਰਕੇ ਸਦਨ ਵਿੱਚ ਕਾਫੀ ਸ਼ੋਰ ਸੀ ਅਤੇ ਕੁਝ ਵੀ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ :** ਜੋ ਕੁਝ ਵੀ ਮੇਰੀ ਇਜਾਜ਼ਤ ਤੋਂ ਬਗੈਰ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਏ। ਨਾਹਰੇ ਰਿਕਾਰਡ ਨਾ ਕੀਤੇ ਜਾਣ। ਜ਼ੀਰੋ ਆਵਰ ਵਿੱਚ ਗੱਲ ਕੀਤੀ ਜਾ ਸਕਦੀ ਸੀ। ਸਰਦਾਰ ਸੁਖਜਿੰਦਰ ਰੰਧਾਵਾ ਜੀ, ਤੁਸੀਂ ਬੋਲੋ ।

(ਵਿਘਨ) (ਸ਼ੋਰ)

---

** Not recorded as ordered by the Chair.

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ :** ਸਪੀਕਰ ਸਾਹਿਬ, ਇਹ ਕੁਐਸਚਨ ਆਵਰ ਜਿਸ ਤਰ੍ਹਾਂ ਪਹਿਲੇ ਵੀ ਚਲਦਾ ਰਿਹਾ ਹੈ, ਦਸ ਸਾਲ ਤੋਂ ਇਹ ਆਪ ਹੀ ਇਸ ਤਰ੍ਹਾਂ ਕਰਵਾਉਂਦੇ ਰਹੇ ਹਨ। ** **

**ਸਥਾਨਕ ਸਰਕਾਰ ਮੰਤਰੀ :** ਗੰਨੇ ਚੂਪਣ ਨੂੰ ਬਾਂਦਰੀ, ਡੰਡੇ ਖਾਣ ਨੂੰ ਰਿੱਛ। (ਵੈੱਲ ਆਫ ਦਿ ਹਾਊਸ ਵਿੱਚ ਨਾਹਰੇ ਲਗਾ ਰਹੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ ਕਰਦੇ ਹੋਏ) (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਸਰਦਾਰ ਰਣਦੀਪ ਸਿੰਘ ਨਾਭਾ ਜੀ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਮੈਂ ਬੜੇ ਛੋਟੇ ਲਫਜ਼ਾਂ ਵਿੱਚ ਬੋਲਣਾ ਚਾਹੁੰਦਾ ਹਾਂ ਕਿ ਇਸੇ ਸਲੂਕ ਕਾਰਨ ਇਨ੍ਹਾਂ ਦਾ ਲੀਡਰ ਆਫ ਆਪੋਜ਼ੀਸ਼ਨ ਨਹੀਂ ਬਣ ਸਕਿਆ। ਐਸੇ ਹਾਲਾਤ ਹੋ ਗਏ ਹਨ। ਇਹ ਸਿਰਫ ਬਾਹਰ ਜਾਣ ਦਾ ਬਹਾਨਾ ਭਾਲਦੇ ਹਨ ਤਾਂ ਕਿ ਅਖਬਾਰਾਂ ਵਿੱਚ ਖਬਰਾਂ ਲਗਾ ਕੇ ਸੁਰਖੀਆਂ ਵਿੱਚ ਆ ਸਕਣ।

**ਸਥਾਨਕ ਸਰਕਾਰ ਮੰਤਰੀ :** ਤੁਸੀਂ ਕੌਮ ਦਾ ਬੀਜ ਨਾਸ਼ ਕਰ ਦਿੱਤਾ, ਸ਼ਰਮ ਕਰੋ। (ਵੈੱਲ ਆਫ ਦਿ ਹਾਊਸ ਵਿੱਚ ਨਾਹਰੇ ਲਗਾ ਰਹੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ ਕਰਦੇ ਹੋਏ)

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਬੇਨਤੀ ਹੈ ਕਿ ਇਨ੍ਹਾਂ ਨੂੰ ਤੋਰ ਦਿਓ, ਇਨ੍ਹਾਂ ਨੇ ਤਾਂ ਰੌਲਾ ਪਾਉਣਾ ਹੈ। ਇਹ ਤੁਹਾਡੀ ਮਰਿਆਦਾ ਦਾ ਸਵਾਲ ਹੈ । ਇਸ ਸਦਨ ਦੀ ਮਰਿਆਦਾ ਨੂੰ ਬਰਕਰਾਰ ਰੱਖਣਾ ਤੁਹਾਡਾ ਫਰਜ਼ ਹੈ।

**ਸਥਾਨਕ ਸਰਕਾਰ ਮੰਤਰੀ :** ਸ਼ਰਮ ਕਰੋ, ਸ਼ਰਮ ਕਰੋ। ਸ਼ਰਮ ਕਰੋ, ਸ਼ਰਮ ਕਰੋ ।(ਵੈੱਲ ਆਫ ਦਿ ਹਾਊਸ ਵਿੱਚ ਨਾਹਰੇ ਲਗਾ ਰਹੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ ਕਰਦੇ ਹੋਏ)

(ਇਸ ਸਮੇਂ ਟਰੈਜ਼ਰੀ ਬੈਂਚਿਜ਼ ਦੇ ਕੁਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਗੈਰ ਇਜਾਜ਼ਤ ਬੋਲ ਰਹੇ ਸਨ ਅਤੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਜਪਾ ਦੇ ਹਾਜ਼ਰ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ **ਨਾਹਰੇ ਲਗਾ ਰਹੇ ਸਨ ਜਿਸ ਕਰਕੇ ਸਦਨ ਵਿੱਚ ਕਾਫੀ ਸ਼ੋਰ ਸੀ ਅਤੇ ਕੁਝ ਵੀ ਸਾਫ ਸੁਣਾਈ ਨਹੀਂ ਦੇ ਰਿਹਾ ਸੀ।) (ਵਿਘਨ) (ਸ਼ੋਰ)

**ਸਥਾਨਕ ਸਰਕਾਰ ਮੰਤਰੀ :** ਸ਼ਰਮ ਕਰੋ, ਸ਼ਰਮ ਕਰੋ। ਸ਼ਰਮ ਕਰੋ, ਸ਼ਰਮ ਕਰੋ।ਵੈੱਲ ਆਫ ਦਿ ਹਾਊਸ ਵਿੱਚ ਨਾਹਰੇ ਲਗਾ ਰਹੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ ਕਰਦੇ ਹੋਏ)

**ਮਾਨਯੋਗ ਸਪੀਕਰ :** ਸਰਦਾਰ ਚਰਨਜੀਤ ਸਿੰਘ ਚੰਨੀ ਜੀ।

---

** Not recorded/expunged as ordered by the Chair.

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਤਾਂ ਰੌਲਾ ਹੀ ਪਾਉਣਾ ਹੈ।

**ਸਥਾਨਕ ਸਰਕਾਰ ਮੰਤਰੀ :** ** **

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਦੇ ਕੁਝ ਮੈਂਬਰਾਂ ਵੱਲੋਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ** ** ਨਾਹਰੇ ਲਗਾਏ ਜਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ । ਇਸ ਸਮੇਂ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ :** ਪਲੀਜ਼, ਬੈਠੋ ਬੈਠੋ।

**ਸਥਾਨਕ ਸਰਕਾਰ ਮੰਤਰੀ :** ** **

(ਵਿਘਨ)(ਸ਼ੋਰ)

-----

## SHORT ADJOURNMENT OF THE HOUSE

**Mr. Speaker :** I adjourn the House for half an Hour.

*10.15 ਵਜੇ ਪੂਰਵ ਦੁਪਹਿਰ) (*ਇਸ ਉਪਰੰਤ ਸਦਨ ਅੱਧੇ ਘੰਟੇ ਲਈ ਸਥਗਿਤ ਹੋ ਗਿਆ)

-----

*10.45 ਵਜੇ ਪੂਰਵ ਦੁਪਹਿਰ) (*ਇਸ ਸਮੇਂ ਸਦਨ ਮੁੜ ਇਕੱਤਰ ਹੋਇਆ ।)

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਸਪੀਕਰ ਸਾਹਿਬ, ਐਡਜਰਨ ਮੋਸ਼ਨ ਤੇ ਤੁਸੀਂ ਸਾਨੂੰ ਜਵਾਬ ਭੇਜਿਆ ਹੈ ਕਿ ਗਵਰਨਰ ਐਡਰੈਸ ਤੇ ਬੋਲ ਸਕਦੇ ਹੋ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ) :** ਮੈਂ ਕੁਝ ਕਹਿਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਕੁਐਸਚਨ ਆਵਰ ਦੀ ਆਪਣੀ ਇੱਕ ਸੈਂਕਟਿਟੀ ਹੈ। ਪੰਜਾਬ ਦੇ ਹਰ ਐਮ.ਐਲ.ਏ. ਨੇ ਇਰਰਿਸਪੈਕਟਿਵ ਆਫ ਪੁਲੀਟੀਕਲ ਪਾਰਟੀ, ਹਰ ਇੱਕ ਨੇ ਪੰਜਾਬ ਦੀ ਅਵਾਜ਼, ਲੋਕਾਂ ਦੀ ਅਵਾਜ਼ ਉਠਾਉਣੀ ਹੈ। ਇਸ ਲਈ ਰੌਲਾ ਪਾਉਣਾ ਮੈਂ ਸਮਝਦਾ ਹਾਂ ਕਿ ਇਹ ਅਨਡੈਮੋਕ੍ਰੇਟਿਕ ਗੱਲ ਹੈ। (ਸ਼ੋਰ) ਇਹ ਅਲਾਓ ਨਹੀਂ ਕੀਤਾ ਜਾਣਾ ਚਾਹੀਦਾ। ਕੁਐਸਚਨ ਆਵਰ ਤੋਂ ਬਾਅਦ ਕੋਈ ਵੀ ਗੱਲ ਜੇ ਕਿਸੇ ਨੇ ਕਹਿਣੀ ਹੈ ਤਾਂ ਉਹ ਕਹਿ ਸਕਦਾ ਹੈ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਢੀਂਡਸਾ ਸਾਹਿਬ..... (ਵਿਘਨ) (ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੇ ਸਦਨ ਵਿੱਚ ਹਾਜ਼ਰ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

** Not recorded/ expunged as ordered by the Chair.

**ਮਾਨਯੋਗ ਸਪੀਕਰ :** ਲੀਡਰ ਆਫ ਦਿ ਆਪੋਜ਼ੀਸ਼ਨ ਖੜ੍ਹੇ ਹਨ, ਉਨ੍ਹਾਂ ਦੀ ਗੱਲ ਸੁਣ ਲਉ। (ਵਿਘਨ) (ਸ਼ੋਰ)

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਸਪੀਕਰ ਸਾਹਿਬ, ਕੁਐਸਚਨ ਆਵਰ ਮੈਂਬਰਾਂ ਦਾ ਅਧਿਕਾਰ ਹੈ। ਇਹ ਗੌਰਮਿੰਟ ਬਿਜ਼ਨਸ ਨਹੀਂ ਹੈ। ਜਦੋਂ ਗੌਰਮਿੰਟ ਬਿਜ਼ਨਸ ਰੈਗੂਲਰ ਸ਼ੁਰੂ ਹੋਵੇਗਾ, ਉਸ ਟਾਈਮ ਤੇ ਰੈਜ਼ੋਲਿਊਸ਼ਨ ਲਏ ਜਾਂਦੇ ਹਨ। ਕੁਐਸਚਨ ਆਵਰ ਮੈਂਬਰਾਂ ਦਾ ਅਧਿਕਾਰ ਹੈ। ਉਨ੍ਹਾਂ ਨੇ ਆਪਣੇ-ਆਪਣੇ ਹਲਕੇ ਦੀਆਂ ਮੁਸੀਬਤਾਂ ਸਬੰਧੀ ਕੁਐਸਚਨ ਪੁੱਛੇ ਹਨ। (ਵਿਘਨ) (ਸ਼ੋਰ) ਇਹ ਮੈਂਬਰਾਂ ਦਾ ਅਧਿਕਾਰ ਕੋਈ ਪਾਰਟੀ ਖੋਹ ਨਹੀਂ ਸਕਦੀ। (ਆਮ ਆਦਮੀ ਪਾਰਟੀ ਵੱਲੋਂ ਥੰਪਿੰਗ) ਕੁਐਸਚਨ ਆਵਰ ਵਿੱਚ ਇਸ ਤਰ੍ਹਾਂ ਦੀ ਇੰਟਰੱਪਸ਼ਨ ਬਿਲਕੁਲ ਅਲਾਉ ਨਹੀਂ ਕੀਤੀ ਜਾਣੀ ਚਾਹੀਦੀ। (ਵਿਘਨ) (ਸ਼ੋਰ) ਉਨ੍ਹਾਂ ਨੂੰ ਸਵਾਲ ਪੁੱਛਣ ਦੀ ਇਜਾਜ਼ਤ ਦਿੱਤੀ ਜਾਵੇ, ਉਸ ਤੋਂ ਬਾਅਦ ਇਨ੍ਹਾਂ ਨੂੰ (ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ) ਬੋਲਣ ਦੀ ਇਜਾਜ਼ਤ ਦਿੱਤੀ ਜਾਵੇ।

**ਮਾਨਯੋਗ ਸਪੀਕਰ :** ਫੂਲਕਾ ਸਾਹਿਬ, ਧੰਨਵਾਦ। (ਸ਼ੋਰ) ਹੁਣ ਤੁਸੀਂ ਬੈਠੋ ਜੀ ਪਲੀਜ਼। (ਵਿਘਨ....ਸ਼ੋਰ) ਹਾਂ ਜੀ, ਢੀਂਡਸਾ ਸਾਹਿਬ ਦੱਸੋ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਸਪੀਕਰ ਸਾਹਿਬ, ਅਸੀਂ ਕੱਲ੍ਹ ਐਡਜਰਨਮੈਂਟ ਮੋਸ਼ਨ ਮੂਵ ਕੀਤਾ ਸੀ, ਉਸ ਤੇ ਤੁਸੀਂ ਕਹਿ ਦਿੱਤਾ ਕਿ ਇਹ ਲੇਟ ਆਇਆ ਹੈ। ਕੱਲ੍ਹ ਸ਼ਾਮ ਨੂੰ ਅਸੀਂ ਫਿਰ ਤੋਂ ਮੂਵ ਕੀਤਾ ਤਾਂ ਉਸ ਤੇ ਕੋਈ ਜਵਾਬ ਨਹੀਂ ਆਇਆ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਤੁਸੀਂ ਆਪਣੀ ਗੱਲ ਕਰ ਸਕਦੇ ਹੋ (ਵਿਘਨ) (ਸ਼ੋਰ) ਪਲੀਜ਼, ਇੱਕ ਮਿੰਟ ਬੈਠੋ। ਤੁਸੀਂ ਆਪਣੀ ਗੱਲ ਕਰ ਸਕਦੇ ਹੋ ਲੇਕਿਨ ਇਹ ਗੱਲ ਤੁਸੀਂ ਜ਼ੀਰੋ ਆਵਰ ਵਿੱਚ ਕਰ ਸਕਦੇ ਹੋ। (ਵਿਘਨ) (ਸ਼ੋਰ) ਕੁਐਸਚਨ ਆਵਰ ਦਾ ਸਮਾਂ ਖਰਾਬ ਨਾ ਕਰੋ ਜੀ। ਤੁਸੀਂ ਆਪਣੀ ਗੱਲ ਜ਼ੀਰੋ ਆਵਰ ਵਿੱਚ ਕਰ ਲੈਣਾ । (ਸ਼ੋਰ) ਤੁਹਾਡੀ ਗੱਲ ਸੁਣ ਲਈ ਹੈ ਜੀ। ਹੁਣ ਤੁਸੀਂ ਪਲੀਜ਼ ਬੈਠੋ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਹਾਜ਼ਰ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

-----

## STARRED QUESTIONS AND ANSWERS *(Resumption)*

**ਮਾਨਯੋਗ ਸਪੀਕਰ :** ਪ੍ਰਸ਼ਨ ਕਾਲ ਦੁਬਾਰਾ ਸ਼ੁਰੂ ਕੀਤਾ ਜਾਂਦਾ ਹੈ। ਪਲੀਜ਼ ਬੈਠੋ। ਕੰਬੋਜ ਸਾਹਿਬ।

### ਨਿਸ਼ਾਨ ਵਾਲਾ ਪ੍ਰਸ਼ਨ ਨੰ. : 312

(ਇਸ ਸਮੇਂ ਮਾਨਯੋਗ ਮੈਂਬਰ ਸਦਨ ਵਿੱਚ ਹਾਜ਼ਰ ਸਨ ਪਰ ਉਨ੍ਹਾਂ ਵੱਲੋਂ ਇਹ ਸਵਾਲ ਪੇਸ਼ ਨਹੀਂ ਕੀਤਾ ਗਿਆ)

-----

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਆਪਣੀਆਂ ਸੀਟਾਂ ਤੋਂ ਉਠ ਕੇ ਵੈੱਲ ਆਫ ਦਿ ਹਾਊਸ ਵਿੱਚ ਆ ਕੇ ** ** ਨਾਹਰੇ ਮਾਰ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਨਾਲ ਰਿਕਾਰਡ ਨਹੀਂ ਕੀਤੇ ਗਏ। ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ :** ਅਗਲਾ ਸਵਾਲ। ਸ਼੍ਰੀ ਅਮਨ ਅਰੋੜਾ ਜੀ।

**ਸਿਵਲ ਹਸਪਤਾਲ, ਲੌਂਗੋਵਾਲ ਵਿਖੇ ਇਨਫਰਾਸਟਰਕਚਰ ਸਬੰਧੀ**

***5. ਸ਼੍ਰੀ ਅਮਨ ਅਰੋੜਾ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਸਰਕਾਰੀ ਸਿਵਲ ਹਸਪਤਾਲ, ਲੌਂਗੋਵਾਲ, ਜ਼ਿਲ੍ਹਾ ਸੰਗਰੂਰ ਵਿੱਚ ਡਾਕਟਰਾਂ, ਨਰਸਾਂ ਅਤੇ ਹੋਰ ਅਮਲੇ ਦੀਆਂ ਸੈਂਕਸ਼ਨਡ ਪੋਸਟਾਂ ਦਾ ਕੈਟਾਗਰੀਵਾਈਜ਼ ਵੇਰਵਾ ਕੀ ਹੈ;

(ਅ) ਕੀ ਉਪਰੋਕਤ ਵਰਣਿਤ ਹਸਪਤਾਲ ਵਿਖੇ ਅਮਲੇ ਦੀ ਘਾਟ ਹੈ; ਜੇਕਰ ਅਜਿਹਾ ਹੈ ਤਾਂ ਕਦੋਂ ਤੱਕ ਸੈਂਕਸ਼ਨਡ ਪੋਸਟਾਂ ਭਰਨ ਦੀ ਸੰਭਾਵਨਾ ਹੈ;

(ੲ) ਕੀ ਭਾਗ (ੳ) ਵਿੱਚ ਵਰਣਿਤ ਹਸਪਤਾਲ ਵਿੱਚ ਐਕਸਰੇ, ਐਨਾਲਾਈਜ਼ਰ ਸੀ.ਬੀ.ਸੀ. ਮਸ਼ੀਨਾਂ ਆਦਿ ਮੁਹੱਈਆ ਕਰਵਾਉਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਸ ਨੂੰ ਕਦੋਂ ਤੱਕ ਅਮਲੀ ਰੂਪ ਦਿੱਤਾ ਜਾਵੇਗਾ ?

**ਸ਼੍ਰੀ ਬ੍ਰਹਮ ਮਹਿੰਦਰਾ :** ਸ਼੍ਰੀਮਾਨ ਜੀ, (ੳ) ਮੁੱਢਲਾ ਸਿਹਤ ਕੇਂਦਰ, ਲੌਂਗੋਵਾਲ, ਜ਼ਿਲ੍ਹਾ ਸੰਗਰੂਰ ਵਿਖੇ ਡਾਕਟਰਾਂ ਅਤੇ ਬਾਕੀ ਅਮਲੇ ਦੀਆਂ ਕੁੱਲ ਮਨਜ਼ੂਰਸ਼ੁਦਾ ਅਸਾਮੀਆਂ 40 ਹਨ । ਇਨ੍ਹਾਂ 40 ਮਨਜ਼ੂਰਸ਼ੁਦਾ ਅਸਾਮੀਆਂ ਵਿੱਚੋਂ ਕੁੱਲ 27 ਅਸਾਮੀਆਂ ਭਰੀਆਂ ਅਤੇ 13 ਅਸਾਮੀਆਂ ਖਾਲੀ ਹਨ । ਇਸ ਸੰਸਥਾ ਵਿਖੇ ਸੀਨੀਅਰ ਮੈਡੀਕਲ ਅਫਸਰ ਦੀ 01 ਅਸਾਮੀ ਮਨਜ਼ੂਰਸ਼ੁਦਾ ਹੈ ਜੋ ਕਿ ਖਾਲੀ ਹੈ । ਮੈਡੀਕਲ ਅਫਸਰਾਂ ਦੀਆਂ 05 ਅਸਾਮੀਆਂ ਮਨਜ਼ੂਰਸ਼ੁਦਾ ਹਨ ਜਿਨ੍ਹਾਂ ਵਿੱਚੋਂ 02 ਅਸਾਮੀਆਂ ਭਰੀਆਂ ਅਤੇ 03 ਖਾਲੀ ਹਨ । ਮੁੱਢਲਾ ਸਿਹਤ ਕੇਂਦਰ, ਲੌਂਗੋਵਾਲ (ਸੰਗਰੂਰ) ਵਿਖੇ ਕੈਟਾਗਰੀਵਾਈਜ਼ ਮਨਜ਼ੂਰਸ਼ੁਦਾ, ਭਰੀਆਂ ਅਤੇ ਖਾਲੀ ਅਸਾਮੀਆਂ ਸੰਬੰਧੀ ਵੇਰਵੇ ਹੇਠਾਂ ਅਨੁਲੱਗ-ੳ ਤੇ ਹੈ ।

---

** Not recorded as ordered by the Chair.

**ਅਨੁਲੱਗ-ੳ**

ਮੁੱਢਲਾ ਸਿਹਤ ਕੇਂਦਰ ਲੌਂਗੋਂਵਾਲ, ਜ਼ਿਲ੍ਹਾ ਸੰਗਰੂਰ ਵਿਖੇ ਡਾਕਟਰਾਂ ਅਤੇ ਹੋਰ ਅਮਲੇ ਦੀਆਂ ਸ਼੍ਰੇਣੀ-ਵਾਰ ਮਨਜ਼ੂਰਸ਼ੁਦਾ ਭਰੀਆਂ ਅਤੇ ਖਾਲੀ ਅਸਾਮੀਆਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :-

| ਲੜੀ ਨੰ. | ਅਸਾਮੀ ਦਾ ਨਾਮ | ਮੁੱਢਲਾ ਸਿਹਤ ਕੇਂਦਰ ਲੌਂਗੋਂਵਾਲ | | |
|---|---|---|---|---|
| | | ਮਨਜ਼ੂਰਸ਼ੁਦਾ | ਭਰੀਆਂ | ਖਾਲੀ |
| 1 | ਸੀਨੀਅਰ ਮੈਡੀਕਲ ਅਫਸਰ | 1 | 0 | 1 |
| 2 | ਮੈਡੀਕਲ ਅਫਸਰ | 5 | 2 | 3 |
| 3 | ਸਟਾਫ ਨਰਸ | 6 | 4 | 2 |
| 4 | ਐਮ.ਐਲ.ਟੀ. | 3 | 1 | 2 |
| 5 | ਫਾਰਮਾਸਿਸਟ | 3 | 3 | 0 |
| 6 | ਚੀਫ ਫਾਰਮਾਸਿਸਟ | 1 | 1 | 0 |
| 7 | ਰੇਡੀਓਗ੍ਰਾਫਰ | 1 | 1 | 0 |
| 8 | ਅਪਥਾਲਮਿਕ ਅਫਸਰ | 1 | 1 | 0 |
| 9 | ਸੀਨੀਅਰ ਸਹਾਇਕ | 1 | 1 | 0 |
| 10 | ਕਲਰਕ | 2 | 2 | 0 |
| 11 | ਡਰਾਈਵਰ | 1 | 0 | 1 |
| 12 | ਬੀ.ਈ.ਈ. | 1 | 1 | 0 |
| 13 | ਦਰਜਾ-4 | 14 | 10 | 4 |
| | **ਕੁੱਲ** | **40** | **27** | **13** |

(ਅ) ਸਰਕਾਰ ਵੱਲੋਂ ਰਾਜ ਵਿੱਚ ਸਿਹਤ ਸੰਸਥਾਵਾਂ ਵਿਖੇ ਖਾਲੀ ਅਸਾਮੀਆਂ ਨੂੰ ਭਰਨ ਦੀ ਪ੍ਰਕ੍ਰਿਆ ਲਗਾਤਾਰ ਜਾਰੀ ਹੈ ।

(ੲ) ਮੁੱਢਲਾ ਸਿਹਤ ਕੇਂਦਰ, ਲੌਂਗੋਵਾਲ ਵਿਖੇ 100 ਐਮ.ਏ. ਦੀ ਐਕਸਰੇ ਮਸ਼ੀਨ ਚੱਲ ਰਹੀ ਹੈ । ਇੱਥੇ ਐਨਾਲਾਈਜ਼ਰ ਅਤੇ ਸੀ.ਬੀ.ਸੀ. ਮਸ਼ੀਨ ਲਗਾਉਣ ਸੰਬੰਧੀ ਉਪਰਾਲੇ ਕੀਤੇ ਜਾ ਰਹੇ ਹਨ ।

**ਸਥਾਨਕ ਸਰਕਾਰ ਮੰਤਰੀ :** ** ** (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ** ** ਸ਼ਬਦ ਐਕਸਪੰਜ ਕੀਤੇ ਜਾਣ। (ਵਿਘਨ) (ਸ਼ੋਰ)

**ਸ਼੍ਰੀ ਅਮਨ ਅਰੋੜਾ :** ਸਪੀਕਰ ਸਾਹਿਬ, ਮੇਰਾ ਸਪੈਸੇਫਿਕ ਸਵਾਲ ਸੀ ਜਿਸ ਵਿੱਚ ਮੈਂ ਪੁੱਛਿਆ ਸੀ ਕਿ ਕਦੋਂ ਤੱਕ ਸਟਾਫ ਅਤੇ ਮਸ਼ੀਨਰੀ ਪੂਰੀ ਹੋ ਜਾਵੇਗੀ ? ਸਰਕਾਰ ਨੇ ਕਿਹਾ ਹੈ ਕਿ ਪ੍ਰਕ੍ਰਿਆ ਲਗਾਤਾਰ ਜਾਰੀ ਹੈ । ਇਹ ਗੱਲਾਂ ਬਹੁਤ ਲੰਬੇ ਸਮੇਂ ਤੋਂ ਕਹੀਆਂ ਜਾ ਰਹੀਆਂ ਹਨ ਪਰ ਐਕਚੂਅਲ ਗਰਾਊਂਡ ਰਿਐਲਿਟੀ ਕੁਝ ਹੋਰ ਹੀ ਹੈ। ਮੈਂ ਟਾਈਮ ਲਿਮਿਟ ਚਾਹੁੰਦਾ ਹਾਂ ਕਿ ਸਟਾਫ ਅਤੇ ਮਸ਼ੀਨਰੀ ਕਦੋਂ ਤੱਕ ਪੂਰੀ ਕਰ ਦਿੱਤੀ ਜਾਵੇਗੀ ? (ਵਿਘਨ) (ਸ਼ੋਰ)

**ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਐਸ਼ਿਉਰ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਮੰਗ ਜਲਦ ਤੋਂ ਜਲਦ ਪੂਰੀ ਕਰ ਦਿੱਤੀ ਜਾਵੇਗੀ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਅਗਲਾ ਸਵਾਲ। ਸੁਖਜਿੰਦਰ ਸਿੰਘ ਰੰਧਾਵਾ।

-----

## ਨਿਸ਼ਾਨ ਵਾਲਾ ਪ੍ਰਸ਼ਨ ਨੰ : 412

**ਮਾਨਯੋਗ ਸਪੀਕਰ :** ਰੰਧਾਵਾ ਸਾਹਿਬ, ਤੁਹਾਨੂੰ ਅਜਨਾਲਾ ਸਾਹਿਬ ਨੇ ਅਥਾਰਟੀ ਦਿੱਤੀ ਹੈ, ਤੁਸੀਂ ਸਵਾਲ ਕਰੋ ਜੀ।

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ :** ਸਪੀਕਰ ਸਾਹਿਬ, ਇਸ ਸਮੇਂ ਮੰਤਰੀ ਸਾਹਿਬ ਬੈਠੇ ਨਹੀਂ ਹਨ। ਕਿਰਪਾ ਕਰਕੇ ਇਹ ਸਵਾਲ ਬਾਅਦ ਵਿੱਚ ਲੈ ਲਿਆ ਜਾਵੇ ਜੀ (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਠੀਕ ਹੈ। (ਵਿਘਨ) (ਸ਼ੋਰ) ਅਗਲਾ ਸਵਾਲ। ਡਾਕਟਰ ਰਾਜ ਕੁਮਾਰ ਚੱਬੇਵਾਲ ਜੀ। (ਵਿਘਨ) (ਸ਼ੋਰ)

> (ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਹਰੇ ਮਾਰ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਨਾਲ ਰਿਕਾਰਡ ਨਹੀਂ ਕੀਤੇ ਗਏ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**Mr. Speaker :** It is unprecedented that you are creating ruckus. It is unprecedented. (ਵਿਘਨ) (ਸ਼ੋਰ) ਆਪਣੀਆਂ ਸੀਟਾਂ ਤੇ ਬੈਠ ਕੇ ਗੱਲ ਕਰੋ ਜੀ। (ਵਿਘਨ) (ਸ਼ੋਰ) ਡਾਕਟਰ ਰਾਜ ਕੁਮਾਰ ਚੱਬੇਵਾਲ ਜੀ।

-----

** Not recorded/expunged as ordered by the Chair.

## ਅਨੁਸੂਚਿਤ ਜਾਤੀ ਦੇ ਵਿਦਿਆਰਥੀਆਂ ਲਈ ਪੋਸਟ ਮੈਟ੍ਰਿਕ ਸਕਾਲਰਸ਼ਿਪ ਗ੍ਰਾਂਟ ਜਾਰੀ ਕਰਨਾ

*196. **ਡਾਕਟਰ ਰਾਜ ਕੁਮਾਰ ਚੱਬੇਵਾਲ :** ਕੀ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਪਿਛਲੇ ਢਾਈ ਸਾਲਾਂ ਦੇ ਦੌਰਾਨ ਕੇਂਦਰ ਸਰਕਾਰ ਦੁਆਰਾ ਅਨੁਸੂਚਿਤ ਜਾਤੀ ਦੇ ਵਿਦਿਆਰਥੀਆਂ ਲਈ ਪੋਸਟ ਮੈਟ੍ਰਿਕ ਸਕਾਲਰਸ਼ਿਪ ਗ੍ਰਾਂਟ ਜਾਰੀ ਨਾ ਕਰਨ ਦੇ ਕਾਰਨ ਕੀ ਹਨ ਅਤੇ ਕੀ ਪਿਛਲੀ ਸਰਕਾਰ ਦੀਆਂ ਦੋ ਮਿਆਦਾਂ ਦਰਮਿਆਨ ਪੋਸਟ ਮੈਟ੍ਰਿਕ ਸਕਾਲਰਸ਼ਿਪ ਨਾਲ ਸੰਬੰਧਿਤ ਫੰਡ ਤਬਦੀਲ ਕੀਤੇ ਗਏ ਸਨ, ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ?

(ਅ) ਕੀ ਸਰਕਾਰ ਉਕਤ ਤਬਦੀਲੀ ਦੀ ਜਾਂਚ ਕਰਵਾ ਕੇ ਦੋਸ਼ੀ ਕਰਮਚਾਰੀਆਂ/ਅਧਿਕਾਰੀਆਂ ਦੇ ਵਿਰੁੱਧ ਕੋਈ ਕਾਰਵਾਈ ਕਰੇਗੀ ਅਤੇ ਭਵਿੱਖ ਵਿੱਚ ਅਜਿਹੀ ਤਬਦੀਲੀ ਤੇ ਰੋਕ ਲਗਾਉਣ ਲਈ ਅਨੁਸੂਚਿਤ ਜਾਤੀ ਸਬ-ਪਲਾਨ ਐਕਟ ਅਧੀਨ ਕਨੂੰਨ ਬਣਾਉਣ ਤੇ ਵੀ ਵਿਚਾਰ ਕਰੇਗੀ ?

**ਸਰਦਾਰ ਸਾਧੂ ਸਿੰਘ :** (ੳ) ਕੇਂਦਰ ਸਰਕਾਰ ਵੱਲੋਂ ਅਨੁਸੂਚਿਤ ਜਾਤੀ ਦੇ ਵਿਦਿਆਰਥੀਆਂ ਲਈ ਪੋਸਟ ਮੈਟ੍ਰਿਕ ਸਕਾਲਰਸ਼ਿਪ ਸਕੀਮ ਤਹਿਤ ਪਿਛਲੇ ਢਾਈ ਸਾਲਾਂ ਦੌਰਾਨ ਜਾਰੀ ਰਾਸ਼ੀ ਰਾਜ ਸਰਕਾਰ ਵੱਲੋਂ ਵੰਡੀ ਜਾ ਚੁੱਕੀ ਹੈ । ਪੋਸਟ ਮੈਟ੍ਰਿਕ ਸਕਾਲਰਸ਼ਿਪ ਐਸ.ਸੀ. ਸਕੀਮ ਨਾਲ ਸੰਬੰਧਿਤ ਫੰਡ ਤਬਦੀਲ ਨਹੀਂ ਕੀਤੇ ਗਏ ਸਨ ।

(ਅ) ਉਕਤ ਅਨੁਸਾਰ । (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਨਾਹਰੇ ਰਿਕਾਰਡ ਨਾ ਕੀਤੇ ਜਾਣ।

**ਸਥਾਨਕ ਸਰਕਾਰ ਮੰਤਰੀ :** ** **

## WALKOUT

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਜਪਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਕਿਸਾਨਾਂ ਦੀ ਮਾੜੀ ਹਾਲਤ ਬਾਰੇ ਦਿੱਤੇ ਗਏ ਕੰਮ ਰੋਕੂ ਪ੍ਰਸਤਾਵ ਨੂੰ ਅਪ੍ਰਵਾਨ ਕੀਤੇ ਜਾਣ ਦੇ ਵਿਰੋਧ ਵਿੱਚ ਵੈੱਲ ਆਫ ਦਿ ਹਾਊਸ ਵਿੱਚੋਂ ** ** ਨਾਹਰੇ ਮਾਰਦੇ ਹੋਏ ਸਦਨ ਵਿੱਚੋਂ ਵਾਕ ਆਊਟ ਕਰ ਗਏ।)

-----

## STARRED QUESTIONS & ANSWERS *(Resumption)*

**ਡਾਕਟਰ ਰਾਜ ਕੁਮਾਰ ਚੱਬੇਵਾਲ :** ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਸਾਰੇ ਫੰਡਜ਼ ਵੰਡ ਦਿੱਤੇ ਗਏ ਹਨ ਪਰ 2015-16 ਅਤੇ 2016-17 ਦੇ ਫੰਡਾਂ ਲਈ ਅਜੇ ਵੀ ਦਲਿਤ ਵਿਦਿਆਰਥੀ ਸ਼ਿਕਾਇਤ ਕਰ ਰਹੇ ਹਨ ਕਿ ਉਨ੍ਹਾਂ ਨੂੰ ਵਜ਼ੀਫੇ ਨਹੀਂ ਮਿਲੇ। ਮੈਂ ਭਲਾਈ ਮੰਤਰੀ ਸਾਹਿਬ ਨੂੰ ਪੁੱਛਿਆ ਸੀ ਕਿ ਅਕਾਲੀ ਭਾਜਪਾ ਸਰਕਾਰ ਦੌਰਾਨ ਬਹੁਤ

---

** Not recorded as ordered by the Chair.

ਸਾਰੇ ਫੰਡ ਡਾਇਵਰਟ ਕੀਤੇ ਗਏ ਔਰ ਤਬਦੀਲੀ ਕੀਤੀ ਗਈ ਔਰ ਅਜਿਹੀ ਤਬਦੀਲੀ ਨੂੰ.....

**ਮਾਨਯੋਗ ਸਪੀਕਰ :** ਸਵਾਲ ਪੁੱਛੋ ਜੀ, ਸਵਾਲ।

**ਡਾਕਟਰ ਰਾਜ ਕੁਮਾਰ ਚੱਬੇਵਾਲ :** ਮੈਂ ਪੁੱਛਣਾ ਚਾਹੁੰਦਾ ਹਾਂ ਕਿ ਐਸ.ਸੀ. ਸਬ ਪਲਾਨ ਐਕਟ ਕਦੋਂ ਬਣਾਇਆ ਜਾਵੇਗਾ ਤਾਂ ਕਿ ਦਲਿਤਾਂ ਦੇ ਫੰਡ ਜੋ ਡਾਇਵਰਟ ਹੋ ਰਹੇ ਹਨ, ਉਹ ਡਾਇਵਰਟ ਨਾ ਹੋ ਸਕਣ?

**ਅਨੁਸੂਚਿਤ ਜਾਤੀ ਤੇ ਪੱਛੜੀ ਸ੍ਰੇਣੀ ਦੇ ਭਲਾਈ ਮੰਤਰੀ :** ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਦਾ ਸਵਾਲ ਸਾਲ 2016- 17 ਬਾਰੇ ਹੈ ਅਤੇ ਉਨ੍ਹਾਂ ਨੇ ਪੁੱਛਿਆ ਹੈ ਕਿ ਵਿਦਿਆਰਥੀਆਂ ਨੂੰ ਸਕਾਲਰਸ਼ਿਪ ਨਹੀਂ ਦਿੱਤੀ ਗਈ। ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬਾਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਲ 2016-17 ਲਈ 717 ਕਰੋੜ 76 ਲੱਖ ਰੁਪਏ ਕੇਂਦਰ ਸਰਕਾਰ ਵੱਲੋਂ ਫੰਡ ਜਾਰੀ ਨਾ ਹੋਣ ਕਰਕੇ ਫੀਸ ਅਤੇ ਮੈਨਟੇਨੈਂਸ ਦੀ ਅਦਾਇਗੀ ਨਹੀਂ ਕੀਤੀ ਗਈ ਲੇਕਿਨ ਮੈਂ ਨਾਲ ਹੀ ਮੈਂਬਰ ਸਾਹਿਬਾਨ ਨੂੰ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਮਾਨਯੋਗ ਮੁੱਖ ਮੰਤਰੀ ਜੀ ਨੇ ਆਪ ਸੈਂਟਰ ਦੇ ਡਿਪਾਰਟਮੈਂਟ ਨੂੰ ਚਿੱਠੀ ਲਿਖੀ ਅਤੇ ਫੰਡ ਜਾਰੀ ਕਰਵਾਉਣ ਲਈ ਕਿਹਾ। ਇੱਥੇ ਹੀ ਬੱਸ ਨਹੀਂ ਮੁੱਖ ਮੰਤਰੀ ਜੀ ਵੱਲੋਂ ਚੀਫ ਸੈਕਟਰੀ ਸਾਹਿਬ ਵੀ ਉੱਥੇ ਜਾ ਕੇ ਆਏ ਕਿ ਇਹ ਫੰਡ ਜਾਰੀ ਕਰ ਦਿੱਤੇ ਜਾਣ ਤੇ ਮੈਨੂੰ ਵੀ ਸਾਰੇ ਸਟਾਫ ਨੂੰ ਉੱਥੇ ਨਾਲ ਲੈ ਕੇ ਜਾਣ ਦਾ ਮੌਕਾ ਮਿਲਿਆ ਔਰ ਉਨ੍ਹਾਂ ਨੂੰ ਬੇਨਤੀ ਕਰਕੇ ਆਇਆ ਹਾਂ ਕਿ ਵਿਦਿਆਰਥੀਆਂ ਦੇ ਫੰਡ ਜਲਦੀ ਤੋਂ ਜਲਦੀ ਸਾਨੂੰ ਦਿੱਤੇ ਜਾਣ।

**ਸਰਦਾਰ ਨਾਜਰ ਸਿੰਘ ਮਾਨਸ਼ਾਹੀਆ :** ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਸਮੇਂ ਵਿੱਚ ਅਨੁਸੂਚਿਤ ਜਾਤੀਆਂ ਦੇ ਵਿਦਿਆਰਥੀਆਂ ਵਾਸਤੇ ਕਿੰਨੇ ਸਕਾਲਰਸ਼ਿਪ ਫੰਡ ਆਏ ਸਨ ? ਜੇਕਰ ਉਹ ਫੰਡ ਡਾਈਵਰਟ ਹੁੰਦੇ ਰਹੇ ਹਨ ਤਾਂ ਜਿਨ੍ਹਾਂ ਲੋਕਾਂ ਨੇ ਡਾਈਵਰਟ ਕੀਤੇ ਹਨ, ਮੰਤਰੀ ਜੀ ਉਨ੍ਹਾਂ ਤੇ ਕੀ ਐਕਸ਼ਨ ਲੈਣਗੇ? ਕਿਸ ਦੀ ਜਿੰਮੇਵਾਰੀ ਫਿਕਸ ਕਰਨਗੇ? (ਥੰਪਿੰਗ)

**ਮੰਤਰੀ :** ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਮੈਂਬਰ ਸਾਹਿਬਾਨ ਨੇ ਧਿਆਨ ਨਹੀਂ ਦਿੱਤਾ ਹੈ। ਇਸ ਦਾ ਜਵਾਬ ਮੈਂ ਪਹਿਲਾਂ ਦੇ ਦਿੱਤਾ ਹੈ ਅਤੇ ਦੱਸਿਆ ਹੈ ਕਿ ਪੋਸਟ ਮੈਟ੍ਰਿਕ ਸਕਾਲਰਸ਼ਿਪ ਐਸ.ਸੀ. ਸਕੀਮ ਨਾਲ ਸਬੰਧਿਤ ਫੰਡਜ਼ ਤਬਦੀਲ ਨਹੀਂ ਕੀਤੇ ਗਏ ਸਨ।

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਇਹ ਆਪ ਹੀ ਕਹਿੰਦੇ ਸਨ ਕਿ ਫੰਡਜ਼ ਡਾਈਵਰਟ ਹੋ ਰਹੇ ਹਨ ਔਰ ਅੱਜ ਕਹਿ ਰਹੇ ਹਨ ਕਿ ਤਬਦੀਲ ਨਹੀਂ ਕੀਤੇ ਗਏ।

**ਮਾਨਯੋਗ ਸਪੀਕਰ :** ਨਾਗਰਾ ਜੀ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ, ਅੱਜ ਜਿਹੜਾ ਐਸ.ਸੀਜ਼ ਸਕਾਲਰਸ਼ਿਪ ਦਾ ਮੁੱਦਾ ਆਇਆ ਹੈ, ਇਹ ਬਹੁਤ ਹੀ ਗੰਭੀਰ ਮੁੱਦਾ ਪੰਜਾਬ ਦੇ ਸੂਬੇ ਲਈ ਹੈ ਕਿਉਂਕਿ ਹਜ਼ਾਰਾਂ ਕਰੋੜ ਰੁਪਏ ਪਿਛਲੀ ਅਕਾਲੀ-ਭਾਜਪਾ ਸਰਕਾਰ ਨੇ ਡਾਈਵਰਟ

[ ਸਰਦਾਰ ਕੁਲਜੀਤ ਸਿੰਘ ਨਾਗਰਾ ]

ਕੀਤੇ ਤੇ ਮਿਸ ਮਨੇਜਮੈਂਟ ਹੋਈ । ਇੱਥੋਂ ਤੱਕ ਕਿ ਇੱਕ ਸਾਬਕਾ ਮੰਤਰੀ ਨੂੰ ਰਿਜ਼ਾਈਨ ਕਰਵਾਇਆ ਗਿਆ ਤੇ ਫਿਰ ਫੇਕ ਇਨਕੁਆਰੀ ਕਰਵਾ ਕੇ ਰੀਇਨਸਟੇਟ ਕੀਤਾ ਗਿਆ । ਮਿਸ ਮਨੇਜਮੈਂਟ ਚਲਦੀ ਰਹੀ ।

**ਮਾਨਯੋਗ ਸਪੀਕਰ :** ਨਾਗਰਾ ਜੀ, ਤੁਸੀਂ ਸਵਾਲ ਪੁੱਛੋ ਜੀ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ, ਬੜਾ ਜ਼ਰੂਰੀ ਮਸਲਾ ਹੈ । ਗਰੀਬ ਵਿਦਿਆਰਥੀ ਸਕਾਲਰਸ਼ਿਪ ਤੋਂ ਵਾਂਝੇ ਰਹੇ ਤੇ ਉਨ੍ਹਾਂ ਦੀ ਪੜ੍ਹਾਈ ਛੁੱਟ ਗਈ । ਉਸ ਤੋਂ ਬਾਅਦ ਮੇਰੀ ਬੇਨਤੀ ਹੈ, ਮੰਤਰੀ ਸਾਹਿਬ ਔਰ ਖਾਸ ਕਰਕੇ ਸਾਡੇ ਮੁੱਖ ਮੰਤਰੀ ਸਾਹਿਬ ਨੂੰ ਕਿ ਇਸ ਵੱਡੇ ਸਕੈਮ ਦੀ ਇਨਕੁਆਰੀ ਸੂਬੇ ਦੀ ਸਰਕਾਰ ਕਰਵਾਵੇ ਔਰ ਜਿਹੜੇ ਜ਼ੁੰਮੇਵਾਰ ਉਸ ਸਰਕਾਰ ਦੇ ਮੰਤਰੀ ਤੇ ਅਫਸਰ ਸਨ, ਉਨ੍ਹਾਂ ਨੂੰ ਲੋਕਾਂ ਸਾਹਮਣੇ ਨੰਗਾ ਕੀਤਾ ਜਾਵੇ ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਜੋ ਇਹ ਮੰਗ ਹੋਈ ਹੈ, ਇਹ ਜਾਇਜ਼ ਮੰਗ ਹੈ । ਇਹ ਇਸ਼ੂ ਬੜਾ ਗੰਭੀਰ ਹੈ ਔਰ ਮੈਂ ਐਸ਼ਿਓਰੈਂਸ ਦਿੰਦਾ ਹਾਂ ਕਿ ਇਸ ਦੀ ਇਨਕੁਆਰੀ ਕਰਵਾਵਾਂਗੇ । (ਥੰਪਿੰਗ)

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ there is a complete contradiction in the statement. ਮਨਿਸਟਰ ਸਾਹਿਬ ਨੇ ਹੁਣੇ ਕਿਹਾ ਹੈ ਕਿ ਕੋਈ ਫੰਡਜ਼ ਡਾਈਵਰਟ ਨਹੀਂ ਹੋਏ whereas the Hon'ble Chief Minister is overlaping his Minister's contradictory statement. (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਸੀ.ਐਮ. ਸਾਹਿਬ ਨੇ ਕਹਿ ਦਿੱਤਾ ਹੈ ਕਿ ਮਸਲੇ ਦੀ ਇਨਕੁਆਰੀ ਹੋਵੇਗੀ ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਫਿਰ ਮਨਿਸਟਰ ਸਾਹਿਬ ਅਪੋਲੋਜਾਈਜ਼ ਕਰਨ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਸ਼੍ਰੀ ਬੁੱਧ ਰਾਮ ਜੀ ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ) :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਚੀਫ ਮਨਿਸਟਰ ਨੇ ਬੜੀ ਸਿੰਸਿਆਰਟੀ ਨਾਲ ਇਨਕੁਆਰੀ ਆਰਡਰ ਕੀਤੀ ਹੈ ।

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਸੀ.ਐਮ. ਸਾਹਿਬ ਦਾ ਤਾਂ ਅਸੀਂ ਧੰਨਵਾਦ ਕਰਦੇ ਹਾਂ ਪਰ ਮਨਿਸਟਰ ਸਾਹਿਬ ਨੇ ਕਲੀਨ ਚਿੱਟ ਕਿਉਂ ਦਿੱਤੀ ? (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਪਲੀਜ਼ ਬੈਠੋ । ਫੂਲਕਾ ਸਾਹਿਬ, ਪਲੀਜ਼ ਬੈਠੋ । ਬੁੱਧ ਰਾਮ ਜੀ ।

-----

## ਖਰਾਬ ਪਏ ਆਰ.ਓ. ਸਿਸਟਮ ਠੀਕ ਕਰਵਾਉਣੇ

*32. **ਸ਼੍ਰੀ ਬੁੱਧ ਰਾਮ :** ਕੀ ਜਲ ਸਪਲਾਈ ਤੇ ਸੈਨੀਟੇਸ਼ਨ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਕੀ ਇਹ ਠੀਕ ਹੈ ਕਿ ਜ਼ਿਲ੍ਹਾ ਮਾਨਸਾ ਦੇ ਬਹੁਤ ਸਾਰੇ ਪਿੰਡਾਂ ਵਿੱਚ ਆਰ.ਓ.ਸਿਸਟਮ ਖਰਾਬ ਪਏ ਹਨ ਅਤੇ ਪੀਣ ਵਾਲੇ ਪਾਣੀ ਦੀ ਬਹੁਤ ਸਮੱਸਿਆ ਆ ਰਹੀ ਹੈ;

(ਅ) ਕੀ ਇਹ ਵੀ ਠੀਕ ਹੈ ਕਿ ਉਕਤ ਜ਼ਿਲ੍ਹੇ ਦੇ ਪਿੰਡਾਂ, ਸ਼ਹਿਰਾਂ/ਕਸਬਿਆਂ ਵਿੱਚ ਵਾਟਰ ਵਰਕਸ ਦੀਆਂ ਡਿੱਗੀਆਂ ਦੀ ਸਫਾਈ ਨਹੀਂ ਹੋਈ;

(ੲ) ਜੇਕਰ ਭਾਗ (ੳ) ਅਤੇ (ਅ) ਦਾ ਉੱਤਰ 'ਹਾਂ' ਵਿੱਚ ਹੈ ਤਾਂ ਕੀ ਇਹ ਆਰ.ਓ. ਸਿਸਟਮ ਠੀਕ ਕਰਵਾਉਣ ਅਤੇ ਡਿੱਗੀਆਂ ਦੀ ਸਫਾਈ ਕਰਵਾਉਣ ਲਈ ਸਰਕਾਰ ਵੱਲੋਂ ਕੋਈ ਕਦਮ ਚੁੱਕੇ ਜਾ ਰਹੇ ਹਨ?

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** (ੳ) ਜ਼ਿਲ੍ਹਾ ਮਾਨਸਾ ਵਿੱਚ 234 ਆਰ.ਓ.ਸਿਸਟਮ ਲੱਗੇ ਹਨ। ਇਨ੍ਹਾਂ ਵਿੱਚੋਂ ਇਸ ਸਮੇਂ 212 ਆਰ.ਓ. ਸਿਸਟਮ ਚਾਲੂ ਹਾਲਤ ਵਿੱਚ ਹਨ ਅਤੇ 22 ਆਰ.ਓ.ਸਿਸਟਮ ਮਸ਼ੀਨਰੀ ਵਿੱਚ ਨੁਕਸ ਅਤੇ ਟਿਊਬਵੈੱਲ ਖਰਾਬ ਹੋ ਜਾਣ ਕਾਰਨ ਬੰਦ ਪਏ ਹਨ । ਇਨ੍ਹਾਂ ਬੰਦ ਪਏ 22 ਆਰ.ਓ.ਸਿਸਟਮਜ਼ ਨੂੰ ਚਾਲੂ ਕਰਨ ਲਈ 20.80 ਲੱਖ ਰੁਪਏ ਦੀ ਜ਼ਰੂਰਤ ਹੈ। ਇਸ ਸੰਬੰਧੀ ਸੰਬੰਧਿਤ ਗਰਾਮ ਪੰਚਾਇਤ ਜਲ ਸਪਲਾਈ ਅਤੇ ਸੈਨੀਟੇਸ਼ਨ ਕਮੇਟੀ ਦੇ ਸਹਿਯੋਗ ਨਾਲ ਕਾਰਵਾਈ ਕਰਦੇ ਹੋਏ ਇਹ ਆਰ.ਓ. ਸਿਸਟਮ ਆਉਣ ਵਾਲੇ 3 ਮਹੀਨਿਆਂ ਵਿੱਚ ਚਲਾ ਦਿੱਤੇ ਜਾਣਗੇ।

(ਅ) ਮਾਨਸਾ ਜ਼ਿਲ੍ਹੇ ਦੇ ਸਾਰੇ 234 ਪਿੰਡਾਂ ਨੂੰ ਪਾਣੀ ਦੀ ਸਪਲਾਈ 156 ਜਲ ਸਪਲਾਈ ਸਕੀਮਾਂ ਰਾਹੀਂ ਦਿੱਤੀ ਜਾ ਰਹੀ ਹੈ ਜਿਨ੍ਹਾਂ ਵਿੱਚੋਂ 139 ਜਲ ਸਪਲਾਈ ਸਕੀਮਾਂ ਨਹਿਰੀ ਪਾਣੀ ਤੇ ਆਧਾਰਿਤ ਹਨ ਅਤੇ 17 ਜਲ ਸਪਲਾਈ ਸਕੀਮਾਂ ਟਿਊਬਵੈਲ ਤੇ ਆਧਾਰਿਤ ਹਨ । ਨਹਿਰੀ ਪਾਣੀ ਤੇ ਆਧਾਰਿਤ ਜਲ ਸਪਲਾਈ ਸਕੀਮਾਂ ਵਿਖੇ ਬਣੀਆਂ ਡਿੱਗੀਆਂ ਦੀ ਸਫਾਈ ਲੋੜ ਅਨੁਸਾਰ ਸਮੇਂ ਸਮੇਂ ਤੇ ਮਨਰੇਗਾ ਤਹਿਤ ਲੇਬਰ ਤੋਂ ਕਰਵਾਈ ਜਾਂਦੀ ਹੈ । ਇਸ ਜ਼ਿਲ੍ਹੇ ਦੇ ਕਿਸੇ ਵੀ ਸ਼ਹਿਰ ਅਤੇ ਕਸਬੇ ਦੀ ਵਾਟਰ ਸਪਲਾਈ ਸਕੀਮ ਜਲ ਸਪਲਾਈ ਅਤੇ ਸੈਨੀਟੇਸ਼ਨ ਵਿਭਾਗ ਵੱਲੋਂ ਮੇਨਟੇਨ ਨਹੀਂ ਕੀਤੀ ਜਾ ਰਹੀ ਹੈ ।

(ੲ) ਭਾਗ 'ੳ' ਵਿੱਚ ਦਰਸਾਏ ਅਨੁਸਾਰ ਬੰਦ ਪਏ 22 ਆਰ.ਓ. ਸਿਸਟਮ ਆਉਣ ਵਾਲੇ 3 ਮਹੀਨਿਆਂ ਵਿੱਚ ਸੰਬੰਧਿਤ ਗਰਾਮ ਪੰਚਾਇਤ ਜਲ ਸਪਲਾਈ ਅਤੇ ਸੈਨੀਟੇਸ਼ਨ ਕਮੇਟੀ ਦੇ ਸਹਿਯੋਗ ਨਾਲ ਚਲਾ ਦਿੱਤੇ ਜਾਣਗੇ । ਇਸ ਤੋਂ ਇਲਾਵਾ ਭਾਗ-'ਅ' ਸੰਬੰਧੀ ਜਿਨ੍ਹਾਂ 21 ਨੰ. ਨਹਿਰੀ ਪਾਣੀ ਤੇ ਆਧਾਰਿਤ ਜਲ ਸਪਲਾਈ ਸਕੀਮਾਂ ਵਿਖੇ ਡਿੱਗੀਆਂ ਦੀ ਸਫਾਈ ਦੀ ਜ਼ਰੂਰਤ ਹੈ, ਸੰਬੰਧੀ ਕੰਮ ਸਾਲ 2017-18 ਦੌਰਾਨ ਮਨਰੇਗਾ ਸਕੀਮ ਤਹਿਤ ਕਰਵਾਇਆ ਜਾਵੇਗਾ ।

[ ਜਲ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ ]
ਸਪੀਕਰ ਸਾਹਿਬ, ਜਿਹੜੇ 22 ਆਰ. ਓ. ਸਿਸਟਮ ਖਰਾਬ ਪਏ ਹਨ, ਉਨ੍ਹਾਂ ਤੇ 20 ਲੱਖ ਰੁਪਿਆ ਲੱਗਣਾ ਹੈ । ਮੈਂ ਯਕੀਨ ਦਿਵਾਉਂਦਾ ਹਾਂ ਕਿ ਤਿੰਨ ਮਹੀਨਿਆਂ ਵਿੱਚ ਠੀਕ ਕਰਵਾ ਕੇ ਚਲਾ ਦਿੱਤੇ ਜਾਣਗੇ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਕੁਐਸਚਨ ਆਵਰ ਕਾਫੀ ਵੇਸਟ ਹੋਇਆ ਹੈ । ਜੇ ਤੁਸੀਂ ਠੀਕ ਸਮਝੋ ਤਾਂ ਇਸ ਨੂੰ ਵਧਾ ਲਿਆ ਜਾਵੇ ।

**ਮਾਨਯੋਗ ਸਪੀਕਰ :** ਅਸੀਂ ਦੇਖਾਂਗੇ ।

**ਸ਼੍ਰੀ ਬੁੱਧ ਰਾਮ :** ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ 234 ਵਿੱਚੋਂ 212 ਆਰ.ਓ. ਸਿਸਟਮ ਚਾਲੂ ਹਨ ਤੇ 22 ਬੰਦ ਪਏ ਹਨ ਪਰ ਮੈਂ ਇਨ੍ਹਾਂ ਨਾਲ ਸਹਿਮਤ ਹਾਂ । ਸਪੀਕਰ ਸਾਹਿਬ, ਤਿੰਨ ਹਲਕੇ ਹਨ, ਸਰਦੂਲਗੜ੍ਹ, ਮਾਨਸਾ ਤੇ ਬੁਢਲਾਡਾ । ਇਕੱਲੇ ਬੁਢਲਾਡੇ ਹਲਕੇ ਵਿੱਚ 24 ਆਰ. ਓ. ਬੰਦ ਪਏ ਹਨ । ਇਸ ਕਰਕੇ ਕਾਫੀ ਵੱਡੀ ਪੱਧਰ ਤੇ ਬੰਦ ਪਏ ਹਨ ।

**ਮਾਨਯੋਗ ਸਪੀਕਰ :** ਤੁਸੀਂ ਸਵਾਲ ਪੁੱਛੋ ਜੀ ।

**ਸ਼੍ਰੀ ਬੁੱਧ ਰਾਮ :** ਸਪੀਕਰ ਸਾਹਿਬ, ਮੈਂ ਸਪਲੀਮੈਂਟਰੀ ਪੁੱਛ ਰਿਹਾ ਹਾਂ । ਆਰ. ਓ. ਬੰਦ ਪਏ ਹਨ ਤੇ ਪੀਣ ਵਾਲਾ ਪਾਣੀ ਬਹੁਤ ਜ਼ਰੂਰੀ ਹੈ । ਸਾਡੇ ਹਲਕੇ ਦਾ ਹੀ ਨਹੀਂ ਬਲਕਿ ਸਾਰੇ ਮਾਨਸਾ ਜ਼ਿਲ੍ਹੇ ਦਾ ਪਾਣੀ ਹੀ ਬਹੁਤ ਖਰਾਬ ਹੈ । ਇਹ ਆਰ. ਓ. ਬਹੁਤ ਜਲਦੀ ਚਲਾਏ ਜਾਣ । ਇਸ ਕਰਕੇ ਜੋ ਮੰਤਰੀ ਜੀ ਕਹਿ ਰਹੇ ਹਨ ਕਿ ਸਾਰੇ ਮਾਨਸਾ ਹਲਕੇ ਵਿੱਚ 22 ਆਰ.ਓ. ਸਿਸਟਮ ਠੀਕ ਨਹੀਂ, ਇਹ ਗਲਤ ਸੂਚਨਾ ਹੈ । ਇਕੱਲੇ ਬੁਢਲਾਡਾ ਹਲਕੇ ਵਿੱਚ ਹੀ 24 ਆਰ.ਓ. ਸਿਸਟਮ ਖਰਾਬ ਹਨ । ਇਹ 50% ਬੰਦ ਪਏ ਹਨ ।

**ਮਾਨਯੋਗ ਸਪੀਕਰ :** ਬਾਜਵਾ ਸਾਹਿਬ, ਜਿਹੜੇ ਆਰ.ਓ. ਰਹਿ ਗਏ ਹਨ, ਕੀ ਉਹ ਜਲਦੀ ਚਲਾਏ ਜਾਣਗੇ?

**ਮੰਤਰੀ :** ਸਪੀਕਰ ਸਾਹਿਬ, ਜੋ ਮੈਂਬਰ ਸਾਹਿਬ ਕਹਿ ਰਹੇ ਹਨ, ਮੈਂ ਵੈਰੀਫਾਈ ਕਰਵਾ ਲਵਾਂਗਾ । ਜਿਹੜੇ ਵੀ ਆਰ.ਓ. ਸਿਸਟਮ ਬੰਦ ਪਏ ਹਨ, ਉਹ ਤਿੰਨ ਮਹੀਨਿਆਂ ਵਿੱਚ ਚਲਾ ਦਿੱਤੇ ਜਾਣਗੇ ।

**ਸਰਦਾਰ ਮਨਜੀਤ ਸਿੰਘ :** ਸਪੀਕਰ ਸਾਹਿਬ, ਮੇਰੇ ਹਲਕੇ ਨਿਹਾਲ ਸਿੰਘ ਵਾਲਾ ਦੇ ਪਿੰਡ ਕਿਸ਼ਨਗੜ੍ਹ ਵਿੱਚ ਆਰ.ਓ. ਸਿਸਟਮ ਹੈ ਹੀ ਨਹੀਂ ਹੈ ।ਉਸ ਲਈ ਕੀ ਕੀਤਾ ਜਾਵੇਗਾ ?

**ਮਾਨਯੋਗ ਸਪੀਕਰ :** ਇਹ ਕੁਐਸਚਨ ਵੱਖਰਾ ਦੇ ਦਿਓ ਜੀ ।

-----

**ਨਿਸ਼ਾਨ ਵਾਲਾ ਪ੍ਰਸ਼ਨ ਨੰ. : 20**

(ਸਬੰਧਿਤ ਮੈਂਬਰ ਦੇ ਹਾਜ਼ਰ ਨਾ ਹੋਣ ਕਰਕੇ ਇਹ ਸਵਾਲ ਪੇਸ਼ ਨਹੀਂ ਹੋਇਆ।)

-----

## EXTENSION IN THE TIMING OF QUESTIONS HOUR

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਕੁਐਸਚਨ ਆਵਰ ਦਾ ਸਮਾਂ ਬਹੁਤ ਖਰਾਬ ਹੋ ਗਿਆ ਹੈ, ਮੈਂ ਬੇਨਤੀ ਕਰਾਂਗਾ ਕੁਐਸਚਨ ਆਵਰ ਦਾ ਸਮਾਂ ਕੈਲਕੂਲੇਟ ਕਰਕੇ ਵਧਾ ਦਿੱਤਾ ਜਾਵੇ।

**ਮਾਨਯੋਗ ਸਪੀਕਰ :** ਕੁਐਸਚਨ ਆਵਰ ਵਧਾ ਦਿੱਤਾ ਜਾਂਦਾ ਹੈ। ਸ਼੍ਰੀ ਬੁੱਧ ਰਾਮ ਜੀ।

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਆਰ.ਓ. ਵਾਲਾ ਕੁਐਸਚਨ ਸੀ, ਇਨ੍ਹਾਂ ਨੇ ਕਿਹਾ ਹੈ ਕਿ ਮੈਂ ਵੈਰੀਫਾਈ ਕਰਾਂਗਾ, ਉਸ ਦਾ ਕੰਪਲੀਟ ਆਂਸਰ ਨਹੀਂ ਆਇਆ, ਉਸ ਨੂੰ ਪੋਸਟਪੋਨ ਕੀਤਾ ਜਾਵੇ।

**ਮਾਨਯੋਗ ਸਪੀਕਰ :** ਉਸ ਦਾ ਜਵਾਬ ਆ ਗਿਆ ਹੈ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਜ਼ੀਰੋ ਆਵਰ, 11.00 ਵੱਜ ਗਏ ਹਨ।

**ਮਾਨਯੋਗ ਸਪੀਕਰ :** ਜ਼ੀਰੋ ਆਵਰ ਦੇਵਾਂਗੇ ਜੀ, ਕੁਐਸਚਨ ਆਵਰ ਪੂਰਾ ਕਰਕੇ ਬਾਅਦ ਵਿੱਚ ਦੇਵਾਂਗੇ।

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ :** ਮੇਰਾ ਕੁਐਸਚਨ ਰਹਿ ਗਿਆ ਸੀ, ਉਹ ਵੀ ਲਗਾ ਦਿਓ।

**ਸਥਾਨਕ ਸਰਕਾਰ ਮੰਤਰੀ (ਬੈਠੇ-ਬੈਠੇ) :** ਲਗਾ ਦਿਓ ਜੀ, ਮੈਂ ਤਿਆਰ ਹਾਂ।

**ਮਾਨਯੋਗ ਸਪੀਕਰ :** ਇਸ ਤੋਂ ਬਾਅਦ ਲਗਾਵਾਂਗੇ। ਬੁੱਧ ਰਾਮ ਜੀ।

-----

## STARRED QUESTIONS AND ANSWERS *(Resumption)*

### ਸਰਕਾਰੀ ਪਾਲੀਟੈਕਨਿਕ ਕਾਲਜ, ਬਰੇਟਾ ਵਿਖੇ ਅਮਲੇ ਦੀ ਨਿਯੁਕਤੀ

*2. **ਸ਼੍ਰੀ ਬੁੱਧ ਰਾਮ :** ਕੀ ਤਕਨੀਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਬਰੇਟਾ ਤਹਿਸੀਲ ਬੁਢਲਾਡਾ (ਮਾਨਸਾ) ਵਿਖੇ ਸਰਕਾਰੀ ਪਾਲੀਟੈਕਨਿਕ ਕਾਲਜ ਦੀ ਇਮਾਰਤ ਮੁਕੰਮਲ ਹੋ ਚੁੱਕੀ ਹੈ;

(ਅ) ਕੀ ਉਪਰੋਕਤ ਵਰਣਿਤ ਕਾਲਜ ਵਿੱਚ ਅਮਲੇ ਦੀਆਂ ਨਿਯੁਕਤੀਆਂ ਕੀਤੀਆਂ ਜਾ ਚੁੱਕੀਆਂ ਹਨ;

(ੲ) ਜੇਕਰ ਭਾਗ (ੳ) ਅਤੇ (ਅ) ਦਾ ਉੱਤਰ 'ਨਾਂਹ' ਵਿੱਚ ਹੋਵੇ ਤਾਂ ਇਸ ਦੇ ਕੀ ਕਾਰਨ ਹਨ ?

**ਸਰਦਾਰ ਚਰਨਜੀਤ ਸਿੰਘ ਚੰਨੀ :** (ੳ) ਨਹੀਂ ਜੀ, 05 ਕੋਰਸਾਂ ਵਿੱਚੋਂ 02 ਕੋਰਸਾਂ ਲਈ ਹੀ ਮੁਕੰਮਲ ਹੈ।

(ਅ) ਹਾਲ ਦੀ ਘੜੀ ਸਿਰਫ 02 ਅਧਿਆਪਕ ਅਤੇ 10 ਸਪੋਰਟਿੰਗ ਅਮਲਾ ਕੰਮ ਕਰ

[ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ]

ਰਿਹਾ ਹੈ ।

(ੲ) ਸੰਸਥਾ ਲਈ ਮਨਜ਼ੂਰ 109 ਅਸਾਮੀਆਂ ਵਿੱਚੋਂ ਟੀਚਿੰਗ ਅਸਾਮੀਆਂ ਦੀ ਭਰਤੀ ਦਾ ਕੰਮ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਵੱਲੋਂ ਕੀਤਾ ਜਾ ਰਿਹਾ ਹੈ ।

**ਸ਼੍ਰੀ ਬੁੱਧ ਰਾਮ :** ਸਪੀਕਰ ਸਾਹਿਬ, ਬਰੇਟਾ ਜ਼ਿਲ੍ਹਾ ਮਾਨਸਾ ਵਿੱਚ ਇਹ ਇੰਪਾਰਟੈਂਟ ਕਾਲਜ ਹੈ । ਇਹ ਸਾਲ 2011 ਵਿੱਚ ਬਣਿਆ ਸੀ। 18 ਕਰੋੜ ਰੁਪਿਆ ਇਸ ਤੇ ਲੱਗਿਆ ਸੀ ਅਤੇ ਇਹ ਬਿਲਡਿੰਗ ਬਿਲਕੁਲ ਖਾਲੀ ਪਈ ਹੈ ਔਰ ਪਿਛਲੇ ਪੰਜ ਸਾਲਾਂ ਵਿੱਚ ਪਿਛਲੀ ਸਰਕਾਰ ਵੇਲੇ, ਬਾਦਲ ਸਰਕਾਰ ਵੇਲੇ ਦੋ ਅਧਿਆਪਕ ਅਤੇ ਦਸ ਕਰਮਚਾਰੀਆਂ ਦਾ ਅਮਲਾ ਹੀ ਇਥੇ ਸੀ । ਸਾਡਾ ਜ਼ਿਲ੍ਹਾ ਬਹੁਤ ਪਛੜਿਆ ਹੋਇਆ ਹੈ, ਇਹ ਵਿਦਿਅਕ ਪੱਖੋਂ ਵੀ ਪਛੜਿਆ ਹੋਇਆ ਹੈ ਔਰ ਉਥੇ ਕੋਈ ਤਕਨੀਕੀ ਕਾਲਜ ਨਹੀਂ ਹੈ। ਜੇਕਰ ਕਾਲਜ ਮੌਜੂਦ ਵੀ ਸੀ ਤਾਂ ਪਿਛਲੀ ਸਰਕਾਰ ਦੀ ਨਲਾਇਕੀ ਕਰਕੇ ਉਹ ਚਲਿਆ ਨਹੀਂ ਸੀ। 109 ਆਸਾਮੀਆਂ ਵਿਚੋਂ ਜੇਕਰ 2 ਆਸਾਮੀਆਂ ਹੀ ਭਰੀਆਂ ਜਾਣ ਤਾਂ ਬਹੁਤ ਮਾੜੀ ਗੱਲ ਹੈ। ਹੁਣ ਇਹ ਲਿਖਿਆ ਹੈ ਕਿ ਪੀ.ਪੀ.ਐਸ.ਸੀ. ਵੱਲੋਂ ਇਹ ਕੰਮ ਕੀਤਾ ਜਾ ਰਿਹਾ ਹੈ ਪਰ ਅਜੇ ਤੱਕ ਕੋਈ ਐਡ ਨਹੀਂ ਆਈ। ਸੋ, ਮੈਂ ਚਾਹੁੰਦਾ ਹਾਂ ਕਿ ਘੱਟੋ ਘੱਟ ਇੱਕ ਪਾਲੀਟੈਕਨਿਕ ਕਾਲਜ ਖੋਲ੍ਹਿਆ ਜਾਵੇ ਤਾਂ ਕਿ ਗਰੀਬ ਬੱਚੇ ਪੜ੍ਹ ਸਕਣ....

**ਮਾਨਯੋਗ ਸਪੀਕਰ :** ਤੁਸੀਂ ਪਲੀਜ਼ ਸਵਾਲ ਪੁੱਛੋ।

**ਸ਼੍ਰੀ ਬੁੱਧ ਰਾਮ :** ਮੈਂ ਇਹੀ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਾਲਜ ਕਦੋਂ ਖੋਲ੍ਹਿਆ ਜਾਵੇਗਾ? ਕੀ ਤੁਸੀਂ ਪੀ.ਪੀ.ਐਸ.ਸੀ. ਨੂੰ ਇਹ ਆਸਾਮੀਆਂ ਭਰਨ ਲਈ ਦੇ ਦਿੱਤੀਆਂ ਹਨ?

**ਮਾਨਯੋਗ ਸਪੀਕਰ :** ਚੰਨੀ ਜੀ, ਇਹ ਕਾਲਜ ਕਦੋਂ ਖੋਲ੍ਹਿਆ ਜਾਵੇਗਾ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੈਂਬਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਪਿਛਲੀ ਸਰਕਾਰ ਨੇ ਕੇਂਦਰ ਸਰਕਾਰ ਦੀ ਸਹਾਇਤਾ ਨਾਲ, ਸੱਤ ਜ਼ਿਲ੍ਹੇ ਜਿਨ੍ਹਾਂ ਵਿੱਚ ਪਾਲੀਟੈਕਨਿਕ ਕਾਲਜ ਨਹੀਂ ਸੀ, ਉਨ੍ਹਾਂ ਨੂੰ ਪਾਲੀਟੈਕਨਿਕ ਕਾਲਜ ਦਿੱਤੇ ਸੀ। ਇਸ ਵਾਸਤੇ ਕੇਂਦਰ ਸਰਕਾਰ ਵੱਲੋਂ 86 ਕਰੋੜ 10 ਲੱਖ ਰੁਪਿਆ ਮਨਜ਼ੂਰ ਕੀਤਾ ਗਿਆ ਸੀ, ਜਿਸ ਵਿਚੋਂ 70 ਕਰੋੜ ਰੁਪਿਆ ਆ ਗਿਆ ਸੀ। ਪੰਜਾਬ ਸਰਕਾਰ ਨੇ ਆਪਣਾ ਸ਼ੇਅਰ ਪਾਉਣਾ ਸੀ, ਸਿਰਫ ਕੇਂਦਰ ਸਰਕਾਰ ਦੇ ਪੈਸੇ ਤਾਂ ਪਿਛਲੀ ਸਰਕਾਰ ਨੇ ਲਗਾ ਦਿੱਤੇ ਲੇਕਿਨ ਜਿਹੜਾ ਇਨ੍ਹਾਂ ਨੇ ਆਪਣਾ ਸ਼ੇਅਰ ਪਾਉਣਾ ਸੀ, ਉਹ ਪਾਇਆ ਨਹੀਂ। ਸਿਰਫ ਅੱਠ ਕਰੋੜ ਰੁਪਿਆ ਇਸ ਤੇ ਲਗਾ ਦਿੱਤਾ, ਦੋ ਕਰੋੜ ਰੁਪਏ ਦੇ ਉਥੇ ਇਕੁਵਪਮੈਂਟ ਰੱਖ ਦਿੱਤੇ। ਪਿਛਲੀ ਸਰਕਾਰ ਵੱਲੋਂ ਸਾਡੇ ਪੰਜਾਬ ਦੀ ਸਿੱਖਿਆ ਨਾਲ ਬਹੁਤ ਵੱਡਾ ਖਿਲਵਾੜ ਕੀਤਾ ਗਿਆ ਔਰ ਪੜ੍ਹਾਈ ਦਾ ਮਿਆਰ ਬਹੁਤ ਡਾਊਨ ਕਰ ਦਿੱਤਾ ਗਿਆ ਹੈ। ਬਿਲਡਿੰਗਾਂ ਬਣਾ ਕੇ ਉਦਘਾਟਨ ਕਰਕੇ ਚਲੇ ਗਏ, ਨਾ ਉਥੇ ਟੀਚਰ ਰੱਖਿਆ, ਨਾ ਇਕੁਵਪਮੈਂਟ ਹੈ, ਨਾ ਸਰਕਾਰ ਦਾ ਹਿੱਸਾ ਪਾਇਆ। ਹੁਣ ਬਹੁਤ ਅੱਛਾ ਸਵਾਲ ਹੈ, ਸਾਡੇ

ਮੈਂਬਰ ਸਾਹਿਬ ਆਪ ਵੀ ਪ੍ਰਿੰਸੀਪਲ ਰਹੇ ਹਨ, ਇਨ੍ਹਾਂ ਨੇ ਸਵਾਲ ਕੀਤਾ ਹੈ। ਅਸੀਂ ਇਸ ਬਿਲਡਿੰਗ ਨੂੰ ਕੰਪਲੀਟ ਕਰਾਂਗੇ ਅਤੇ ਨਾਲ ਹੀ ਟੀਚਰਾਂ ਦਾ ਪੀ.ਪੀ.ਐਸ.ਸੀ. ਨੂੰ ਲਿਖ ਦਿੱਤਾ ਹੈ ਲੇਕਿਨ ਉਥੇ ਇਹ ਹੋ ਰਿਹਾ ਹੈ ਕਿ ਟੀਚਰ ਨਹੀਂ ਹਨ ਜਿਸ ਕਰਕੇ ਬੱਚੇ ਨਹੀਂ ਆਉਂਦੇ ਅਤੇ ਬੱਚੇ ਨਹੀਂ ਹਨ ਜਿਸ ਕਰਕੇ ਇਨ੍ਹਾਂ ਨੇ ਟੀਚਰ ਨਹੀਂ ਰੱਖੇ। ਅਸੀਂ ਹੁਣ ਟੀਚਰਾਂ ਦਾ ਇੰਤਜ਼ਾਮ ਕਰਕੇ ਇਸ ਨੂੰ ਜਲਦੀ ਤੋਂ ਜਲਦੀ ਚਲਾਉਣ ਦੀ ਕੋਸ਼ਿਸ਼ ਕਰਾਂਗੇ।

**ਸ਼੍ਰੀ ਬੁੱਧ ਰਾਮ :** ਸਰ, ਇਸ ਨੂੰ ਕੋਈ ਟਾਈਮ ਬਾਊਂਡ ਕਰੋ – ਛੇ ਮਹੀਨੇ ਜਾਂ ਸਾਲ ਵਿੱਚ ਪੂਰਾ ਕਰ ਦਿੱਤਾ ਜਾਵੇਗਾ ।

**ਮਾਨਯੋਗ ਸਪੀਕਰ :** ਬੁੱਧ ਰਾਮ ਜੀ, ਫੂਲਕਾ ਸਾਹਿਬ ਖੜ੍ਹੇ ਹਨ।

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਕਿ ਪਿਛਲੀ ਸਰਕਾਰ ਨੇ ਪੈਸਾ ਲਗਾ ਦਿੱਤਾ, ਇਕੁਵਿਪਮੈਂਟ ਰੱਖ ਦਿੱਤਾ, ਪੂਰਾ ਪੈਸਾ ਨਹੀਂ ਲਗਾਇਆ, ਉਹ ਪੂਰੀ ਤਰ੍ਹਾਂ ਨਹੀਂ ਚੱਲਿਆ ਅਤੇ ਇਹ ਟੋਟਲ ਵੇਸਟੇਜ ਆਫ ਪਬਲਿਕ ਮਨੀ ਹੋਈ ਹੈ। ਇਸ ਦਾ ਜ਼ਿੰਮੇਵਾਰ ਕੌਣ ਹੈ? ਬੱਚਿਆਂ ਦਾ ਨੁਕਸਾਨ ਹੋਇਆ ਹੈ, ਸਰਕਾਰ ਦਾ ਪੈਸਾ ਖਰਾਬ ਹੋਇਆ ਹੈ, ਇਸ ਦਾ ਜ਼ਿੰਮੇਵਾਰ ਕੌਣ ਹੈ? ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਬਾਰੇ ਕੀ ਕੋਈ ਐਕਸ਼ਨ ਲਿਆ ਗਿਆ ਹੈ? ਕੀ ਕੋਈ ਇਨਕੁਆਇਰੀ ਕਾਂਸਟੀਚਿਊਟ ਕੀਤੀ ਗਈ ਹੈ ਔਰ ਕਿਸ ਦੀ ਰਿਸਪਾਂਸੇਬਿਲਟੀ ਫਿਕਸ ਕੀਤੀ ਗਈ ਹੈ? ਤਿੰਨ ਮਹੀਨੇ ਇਸ ਸਰਕਾਰ ਦੇ ਹੋ ਗਏ ਹਨ, ਇਸ ਬਾਰੇ ਸਰਕਾਰ ਨੇ ਹੁਣ ਤੱਕ ਕੀ ਕੀਤਾ ਹੈ ?

**ਮਾਨਯੋਗ ਸਪੀਕਰ :** ਚੰਨੀ ਜੀ, ਕੀ ਜ਼ਿੰਮੇਵਾਰੀ ਫਿਕਸ ਕਰੋਗੇ?

**ਮੰਤਰੀ :** ਸਪੀਕਰ ਸਾਹਿਬ, ਤਾਣਾ-ਬਾਣਾ ਇੰਨਾ ਵਿਗੜਿਆ ਹੋਇਆ ਹੈ ਕਿ ਜੇ ਮੈਂ ਅਫਸਰਾਂ ਨੂੰ ਕੱਢਣ ਲੱਗਾਂ ਤਾਂ ਮੇਰਾ ਸਾਰਾ ਬੋਰਡ ਖਾਲੀ ਹੋ ਜਾਣਾ ਹੈ ਅਤੇ ਅਸਲੀ ਬੰਦੇ ਲੋਕਾਂ ਨੇ ਉਧਰ (ਆਪੋਜ਼ੀਸ਼ਨ ਵੱਲ ਇਸ਼ਾਰਾ) ਬਿਠਾ ਦਿੱਤੇ ਹਨ। ਮੈਂ ਬੋਰਡ ਦੇ ਰਜਿਸਟਰਾਰ ਨੂੰ ਸਸਪੈਂਡ ਕਰ ਚੁੱਕਿਆ ਹਾਂ। ਅਸੀਂ ਵੈਸੇ ਕਰ ਰਹੇ ਹਾਂ, ਸਾਨੂੰ ਹੋਰ ਵੀ ਪਿਛਲੀ ਸਰਕਾਰ ਦੇ ਬਹੁਤ ਸਾਰੇ ਸਕੈਂਡਲ ਮਿਲੇ ਹਨ ਕਿ ਇਸ ਪੰਜਾਬ ਦੀ ..

**ਮਾਨਯੋਗ ਸਪੀਕਰ :** ਇਸ ਸਵਾਲ ਦੀ ਗੱਲ ਕਰੋ, ਸਪੈਸੇਫਿਕ ਇਸ ਸਵਾਲ ਦੇ ਬਾਰੇ ਗੱਲ ਕਰੋ ਜੀ।

**ਮੰਤਰੀ :** ਸਪੀਕਰ ਸਾਹਿਬ, ਉਥੇ ਗੱਲ ਇਹ ਹੈ ਕਿ ਸਰਕਾਰ ਨੇ ਜਿਹੜਾ ਆਪਣਾ ਸ਼ੇਅਰ ਪਾਉਣਾ ਸੀ ਉਹ ਨਹੀਂ ਪਾਇਆ । ਕੇਂਦਰ ਦਾ ਅੱਠ ਕਰੋੜ ਰੁਪਿਆ ਉਥੇ ਲਗਾ ਦਿੱਤਾ, ਬਿਲਡਿੰਗ ਅੱਧੀ ਕੁ ਬਣ ਗਈ ਹੈ, ਇੱਕ ਮੰਜ਼ਲ ਤਿਆਰ ਹੋ ਗਈ ਹੈ, ਦੂਜੀ ਮੰਜ਼ਲ ਲਈ ਇਨ੍ਹਾਂ ਨੇ ਆਪਣੇ ਪੈਸੇ ਦੇਣੇ ਸਨ ਪਰ ਉਹ ਨਹੀਂ ਦਿੱਤੇ । ਹੁਣ ਮੌਜੂਦਾ ਸਰਕਾਰ ਨੂੰ ਬੇਨਤੀ ........

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ...

**ਮਾਨਯੋਗ ਸਪੀਕਰ :** ਤੁਹਾਡਾ ਜਵਾਬ ਆ ਗਿਆ ਹੈ ਜੀ।

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਨਹੀਂ ਜੀ। ਸਪੀਕਰ ਸਾਹਿਬ, ਮੰਤਰੀ ਜੀ ਨੂੰ ਇਹ ਨਹੀਂ ਪਤਾ ਕਿ ਜ਼ਿੰਮੇਵਾਰੀ ਉਸ ਦੀ ਹੁੰਦੀ ਹੈ ਜਿਹੜਾ ਟਾਪ ਉਤੇ ਹੁੰਦਾ ਹੈ। ਮੰਤਰੀ ਜੀ ਕਹਿ ਰਹੇ ਹਨ ਕਿ ਮੈਂ ਅਫਸਰਾਂ ਦੇ ਖਿਲਾਫ ਕੀ ਐਕਸ਼ਨ ਲਵਾਂ ? ਪਹਿਲਾਂ ਵੀ ਜਿਹੜਾ ਸਕੂਲਾਂ ਵਿੱਚ ਮਾੜੀ ਪੜ੍ਹਾਈ ਕਾਰਨ ਰਿਜ਼ਲਟ ਮਾੜਾ ਆਇਆ ਹੈ, ਉਸ ਸਮੇਂ ਵੀ ਇਨ੍ਹਾਂ ਨੇ ਜਿਸ ਨੂੰ ਰਿਮੂਵ ਕੀਤਾ, ਉਹ ਬੋਰਡ ਦੇ ਚੇਅਰਮੈਨ ਨੂੰ ਕੀਤਾ।

**ਮਾਨਯੋਗ ਸਪੀਕਰ :** ਤੁਸੀਂ ਸਵਾਲ ਪੁੱਛੋ। ਪਲੀਜ਼ ਸਵਾਲ ਪੁੱਛੋ।

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਸਪੀਕਰ ਸਾਹਿਬ, ਇਹ ਬਹੁਤ ਸੀਰੀਅਸ ਸਵਾਲ ਹੈ। ਐਕਸ਼ਨ ਦੀ ਗੱਲ ਇਨ੍ਹਾਂ ਨੇ ਕੀਤੀ ਹੈ । ਜਿਹੜਾ ਟਾਪ ਦਾ ਅਫਸਰ ਹੈ, ਹਮੇਸ਼ਾਂ ਉਹ ਜ਼ਿੰਮੇਵਾਰ ਹੁੰਦਾ ਹੈ । ਜੇ ਮਨਿਸਟਰ ਨੇ ਫਾਈਲ ਉਤੇ ਦਸਤਖਤ ਕੀਤੇ ਹਨ ਕਿ ਇਹ ਪੈਸਾ ਲਗਾਇਆ ਜਾਵੇ ਤੇ ਦੂਜਾ ਹਿੱਸਾ ਨਾ ਪਾਇਆ ਜਾਵੇ ਤਾਂ ਇਸ ਵਾਸਤੇ ਮਨਿਸਟਰ ਜ਼ਿੰਮੇਵਾਰ ਹੈ । ਉਨ੍ਹਾਂ ਵਿਚਾਰੇ ਗਰੀਬ ਮੁਲਾਜ਼ਮਾਂ ਉਤੇ ਕਿਉਂ ਐਕਸ਼ਨ ਲੈਂਦੇ ਹੋ ? (ਆਮ ਆਦਮੀ ਪਾਰਟੀ ਵੱਲੋਂ ਥੰਪਿੰਗ) ਜੇ ਇਸ ਸਰਕਾਰ ਵਿੱਚ ਜੁਰੱਅਤ ਹੈ ਤਾਂ ਮੰਤਰੀ ਜੀ ਅਤੇ ਮੁੱਖ ਮੰਤਰੀ ਜੀ ਨੂੰ ਮੇਰੀ ਬੇਨਤੀ ਹੈ ਕਿ ਸੰਬੰਧਿਤ ਮਨਿਸਟਰ ਦੇ ਖਿਲਾਫ ਐਕਸ਼ਨ ਲਵੋ । ਇਹ ਵਿਚਾਰੇ ਗਰੀਬ ਮੁਲਾਜ਼ਮਾਂ ਦੇ ਉਤੇ ਤਲਵਾਰ ਨਾ ਚਲਾਉ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਸਸਪੈਨਸ਼ਨ ਹੋਈ ਹੈ, ਉਹ ਇਸ ਕਰਕੇ ਨਹੀਂ ਹੋਈ ਜਿਸ ਤਰ੍ਹਾਂ ਕਰਕੇ ਇਨ੍ਹਾਂ ਨੇ ਗੱਲ ਨੂੰ ਪੇਸ਼ ਕੀਤਾ ਹੈ..

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਤੁਸੀਂ ਆਪੇ ਕਿਹਾ ਹੈ।

**ਮੰਤਰੀ :** ਉਹ ਗੱਲ ਹੋਰ ਸੀ । ਇਹ ਜਿਹੜੀ ਇਸ ਦੀ ਇਨਕੁਆਰੀ ਹੈ, ਜੇਕਰ ਇਹ ਚਾਹੁੰਦੇ ਹਨ ਤਾਂ ਅਸੀਂ ਇਨਕੁਆਰੀ ਵੀ ਕਰਵਾ ਲਵਾਂਗੇ ਲੇਕਿਨ ਪਿਛਲੀ ਸਰਕਾਰ ਨੇ ਉਸ ਦੇ ਬਕਾਇਆ ਪੈਸੇ ਨਹੀਂ ਦਿੱਤੇ । ਅਸੀਂ ਇਨਕੁਆਰੀਆਂ ਕਿੰਨੀਆਂ ਕੁ ਕਰਵਾ ਲਵਾਂਗੇ ਕਿਉਂਕਿ ਪੰਜਾਬ ਵਿੱਚ ਜਿੰਨਾ ਵੀ ਇੰਨਫ੍ਰਾਸਟ੍ਰਕਚਰ ਕ੍ਰੀਏਟ ਕੀਤਾ ਗਿਆ ਹੈ, ਇਸ ਵਿਚ ਕੇਂਦਰ ਦੇ ਪੈਸੇ ਲਗਾ ਦਿੱਤੇ ਗਏ ਹਨ ਪਰ ਪਿਛਲੀ ਸਰਕਾਰ ਵੱਲੋਂ ਆਪਣਾ ਸ਼ੇਅਰ ਕਿਤੇ ਵੀ ਨਹੀਂ ਪਾਇਆ ਗਿਆ ।

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਇਸ ਬਾਰੇ ਤੁਹਾਨੂੰ ਪਤਾ ਹੋਣਾ ਚਾਹੀਦਾ ਹੈ, ਤਰੀਕਾ ਆਉਣਾ ਚਾਹੀਦਾ ਹੈ ਕਿ ਜਿਸ ਦੇ ਫਾਈਨਲ ਦਸਤਖਤ ਕੀਤੇ ਹਨ, ਉਹ ਜ਼ਿੰਮੇਵਾਰ ਹੋਵੇਗਾ । ਤਰੀਕਾ ਆਉਣਾ ਚਾਹੀਦਾ ਹੈ। ਮਨਿਸਟਰ ਨੇ ਫਾਈਲ ਉਤੇ ਸਾਈਨ ਕੀਤੇ ਹਨ।

**ਮਾਨਯੋਗ ਸਪੀਕਰ :** ਪਲੀਜ਼ ਚੇਅਰ ਨੂੰ ਐਡਰੈਸ ਕਰੋ।

**ਮੰਤਰੀ :** ਸਪੀਕਰ ਸਾਹਿਬ, ਮੈਂ ਲੀਡਰ ਆਫ ਦਿ ਆਪੋਜ਼ੀਸ਼ਨ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਵੀ ਬੰਦਾ ਸਾਡੇ ਪਾਸ ਇਨਕੁਆਰੀ ਵਿੱਚ ਦੋਸ਼ੀ ਪਾਇਆ ਜਾਵੇਗਾ, ਉਹ ਚਾਹੇ ਮੰਤਰੀ ਹੋਵੇ ਚਾਹੇ ਮੁੱਖ ਮੰਤਰੀ ਹੋਵੇ, ਅਸੀਂ ਕਿਸੇ ਨੂੰ ਨਹੀਂ ਬਖਸ਼ਣਾ..

**ਮਾਨਯੋਗ ਸਪੀਕਰ :** ਉਹ ਇਹੋ ਹੀ ਕਹਿ ਰਹੇ ਹਨ।

**ਮੰਤਰੀ :** ਅਸੀਂ ਪੂਰੀ ਇਨਕੁਆਰੀ ਕਰਕੇ ਉਨ੍ਹਾਂ ਨੂੰ ਰਗੜਾ ਦਿਆਂਗੇ।

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਤੁਸੀਂ ਉਨ੍ਹਾਂ ਨੂੰ ਬਚਾਉਣ ਦੀ ਕੋਸ਼ਿਸ਼ ਕਰ ਰਹੇ ਹੋ ਪਰ ਅਸੀਂ ਕਹਿੰਦੇ ਹਾਂ ਕਿ ਤੁਸੀਂ ਉਨ੍ਹਾਂ ਨੂੰ ਫੜੋ।

**ਮਾਨਯੋਗ ਸਪੀਕਰ :** ਹਾਂ ਜੀ, ਅਗਲਾ ਸਵਾਲ, ਸਰਦਾਰ ਨਵਤੇਜ ਸਿੰਘ ਚੀਮਾ ਜੀ।

**ਸਰਦਾਰ ਨਵਤੇਜ ਸਿੰਘ ਚੀਮਾ :** ਸਪੀਕਰ ਸਾਹਿਬ, ਇਸ ਦੇ ਨਾਲ ਹੀ ਮੇਰਾ ਵੀ ਸਵਾਲ ਰਿਲੇਟਿਡ ਹੈ ਕਿ ਮੇਰੇ ਹਲਕੇ ਦੇ ਵਿੱਚ 30 ਕਰੋੜ ਰੁਪਏ ਦੀ..

**ਮਾਨਯੋਗ ਸਪੀਕਰ :** ਤੁਸੀਂ ਆਪਣਾ ਅਗਲਾ ਸਵਾਲ ਪੁੱਛੋ ਜੀ।

**ਸਰਦਾਰ ਨਵਤੇਜ ਸਿੰਘ ਚੀਮਾ :** ਠੀਕ ਹੈ ਜੀ। ਮੈਂ ਅਗਲਾ ਆਪਣਾ ਸਵਾਲ ਪੁੱਛ ਲੈਂਦਾ ਹਾਂ।

-----

## ਸੁਲਤਾਨਪੁਰ ਲੋਧੀ ਵਿਖੇ ਰੈਸਟ ਹਾਊਸ ਦੀ ਉਸਾਰੀ

*199. **ਸਰਦਾਰ ਨਵਤੇਜ ਸਿੰਘ ਚੀਮਾ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਇਹ ਠੀਕ ਹੈ ਕਿ ਸੁਲਤਾਨਪੁਰ ਲੋਧੀ (ਕਪੂਰਥਲਾ) ਵਿੱਚ ਪੀ.ਡਬਲਿਊ.ਡੀ. ਰੈਸਟ ਹਾਊਸ ਦੀ ਹਾਲਤ ਬਹੁਤ ਖਸਤਾ ਹੈ ਅਤੇ ਇਹ ਰਹਿਣ ਦੇ ਯੋਗ ਨਹੀਂ ਹੈ ;

(ਅ) ਕੀ ਸਰਕਾਰ ਸੁਲਤਾਨਪੁਰ ਲੋਧੀ ਵਿੱਚ ਇੱਕ ਨਵਾਂ ਅਤੇ ਜ਼ਿਆਦਾ ਜਗ੍ਹਾ ਵਾਲੇ ਰੈਸਟ ਹਾਊਸ ਦੀ ਉਸਾਰੀ ਕਰਨ ਤੇ ਵਿਚਾਰ ਕਰੇਗੀ ?

**ਸ਼੍ਰੀਮਤੀ ਰਜ਼ੀਆ ਸੁਲਤਾਨਾ :** ਸ਼੍ਰੀਮਾਨ ਜੀ,

(ੳ) ਜੀ ਹਾਂ, ਸੁਲਤਾਨਪੁਰ ਲੋਧੀ (ਕਪੂਰਥਲਾ) ਵਿੱਚ ਪੀ.ਡਬਲਿਊ.ਡੀ. ਰੈਸਟ ਹਾਊਸ ਦੀ ਹਾਲਤ ਬਹੁਤ ਖਸਤਾ ਹੈ ਅਤੇ ਇਹ ਰਹਿਣ ਦੇ ਯੋਗ ਨਹੀਂ ਹੈ ।

(ਅ) ਨਹੀਂ ਜੀ ।

**ਸਰਦਾਰ ਨਵਤੇਜ ਸਿੰਘ ਚੀਮਾ :** ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਸੀ.ਐਮ.ਸਾਹਿਬ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਸਾਲ 2019 ਵਿੱਚ ਸ਼੍ਰੀ ਗੁਰੂ ਨਾਨਕ ਦੇਵ ਜੀ ਦੀ 550 ਸਾਲਾ ਸ਼ਤਾਬਦੀ ਆ ਰਹੀ ਹੈ । ਸੋ, ਸਮਾਂ ਬਹੁਤ ਥੋੜ੍ਹਾ ਰਹਿ ਗਿਆ ਹੈ । ਮੈਂ ਪਹਿਲਾਂ ਵੀ ਸੀ.ਐਮ.ਸਾਹਿਬ ਨੂੰ ਰਿਕੁਐਸਟ ਕੀਤੀ ਸੀ ਤੇ ਹੁਣ ਵੀ ਇਹੀ ਕਹਿਣਾ

[ ਸਰਦਾਰ ਨਵਤੇਜ ਸਿੰਘ ਚੀਮਾ ]

ਚਾਹੁੰਦਾ ਹਾਂ ਕਿ ਇਸ ਰੈਸਟ ਹਾਊਸ ਦਾ ਕੰਮ ਸ਼ੁਰੂ ਕੀਤਾ ਜਾਵੇ ਕਿਉਂਕਿ ਉਥੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ 550 ਸਾਲਾ ਸ਼ਤਾਬਦੀ ਉਤੇ ਲੱਖਾਂ ਲੋਕਾਂ ਨੇ ਆਉਣਾ ਹੈ। ਸੋ, ਮੇਰੀ ਸੀ.ਐਮ.ਸਾਹਿਬ ਅੱਗੇ ਇਹੋ ਹੀ ਰਿਕੁਐਸਟ ਹੈ ਕਿ ਇਸ ਰੈਸਟ ਹਾਊਸ ਨੂੰ ਹੁਣੇ ਹੀ ਸ਼ੁਰੂ ਕਰਵਾ ਕੇ ਕੰਪਲੀਟ ਕਰਵਾਇਆ ਜਾਵੇ ਤਾਂ ਕਿ ਸਾਲ 2019 ਵਿਚ ਕਿਸੇ ਤਰ੍ਹਾਂ ਦੀ ਕੋਈ ਪ੍ਰਾਬਲਮ ਨਾ ਆਵੇ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਇੱਕ ਮਿੰਟ ਜੀ। ਸਪੀਕਰ ਸਾਹਿਬ, ਜੋ ਸਰਦਾਰ ਨਵਤੇਜ ਸਿੰਘ ਚੀਮਾ ਜੀ ਨੇ ਰੈਸਟ ਹਾਊਸ ਦਾ ਮਸਲਾ ਉਠਾਇਆ ਹੈ, ਵੈਸੇ ਤਾਂ ਸਾਰੇ ਸੂਬੇ ਦੇ ਪੀ.ਡਬਲਯੂ.ਡੀ. ਦੇ ਸਾਰੇ ਰੈਸਟ ਹਾਊਸ ਬਹੁਤ ਬੁਰੀ ਹਾਲਤ ਵਿੱਚ ਹਨ । ਇਨ੍ਹਾਂ ਨੇ ਇਸ ਦੇ ਨਾਲ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਆਗਮਨ ਸ਼ਤਾਬਦੀ ਦੀ ਗੱਲ ਕੀਤੀ ਹੈ, ਉਥੋਂ ਹੀ ਸਾਡੀ ਵੇਈਂ ਨਦੀ ਲੰਘ ਕੇ ਜਾਂਦੀ ਹੈ। ਚੀਫ ਮਨਿਸਟਰ ਸਾਹਿਬ ਨੂੰ ਮੇਰੀ ਬੇਨਤੀ ਹੈ ਕਿ ਭੁਲੱਥ ਦਾ ਰੈਸਟ ਹਾਊਸ ਵੀ ਸੜਕ ਤੋਂ ਕੋਈ 10 ਫੁੱਟ ਨੀਵਾਂ ਹੈ। ਅਗਰ ਤੁਸੀਂ ਸੁਲਤਾਨਪੁਰ ਲੋਧੀ ਦੇ ਰੈਸਟ ਹਾਊਸ ਦੀ ਰਿਪੇਅਰ ਵਾਸਤੇ ਅੰਡਰਟੇਕ ਕਰੋਗੇ, we shall be very grateful if you also undertake repair of the PWD Rest House of Bholath. ਭੁਲੱਥ ਦਾ ਰੈਸਟ ਹਾਊਸ ਵੀ ਬਹੁਤ ਜ਼ਰੂਰੀ ਹੈ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਜੋ ਚੀਮਾ ਸਾਹਿਬ ਨੇ ਗੱਲ ਕਹੀ ਹੈ, ਇਸ ਬਾਰੇ ਇਨ੍ਹਾਂ ਨੇ ਮੇਰੇ ਨਾਲ ਵੀ ਗੱਲ ਕੀਤੀ ਸੀ । ਜਿਹੜਾ ਸ਼੍ਰੀ ਗੁਰੂ ਨਾਨਕ ਸਾਹਿਬ ਜੀ ਦਾ ਗੁਰਪੁਰਬ ਆ ਰਿਹਾ ਹੈ, ਇਹ ਸਾਡੇ ਵਾਸਤੇ ਬਹੁਤ ਅਹਿਮ ਹੈ ਔਰ ਜਿਹੜੀ ਸੁਲਤਾਨਪੁਰ ਲੋਧੀ ਵਿੱਚ ਆਪਾਂ ਨੇ ਇੰਨਫ੍ਰਾਸਟ੍ਰਕਚਰ ਬਣਾਉਣੀ ਹੈ including the renovation of the Rest House, ਅਸੀਂ ਇਹ ਜ਼ਰੂਰ ਕਰਾਂਗੇ। ਬਾਕੀ ਦੂਜਾ ਜੋ ਸਾਡੇ ਮੈਂਬਰ ਸੁਖਪਾਲ ਖਹਿਰਾ ਜੀ ਨੇ ਗੱਲ ਕੀਤੀ ਹੈ, ਸਾਡੇ ਕਈ ਰੈਸਟ ਹਾਊਸਾਂ ਦਾ ਬਹੁਤ ਬੁਰਾ ਹਾਲ ਹੈ, ਖਸਤਾ ਹਾਲਤ ਹੈ । We will have to take them in stages. ਲੇਕਿਨ ਪਹਿਲਾਂ ਪ੍ਰਾਇਰਟੀ ਸ਼੍ਰੀ ਗੁਰੂ ਨਾਨਕ ਦੇਵ ਜੀ ਦੇ ਗੁਰਪੁਰਬ ਦੇ ਸਬੰਧ ਵਿੱਚ ਹੋਵੇਗੀ। (ਥੰਪਿੰਗ)

**ਮਾਨਯੋਗ ਸਪੀਕਰ:** ਹਾਂ ਜੀ, ਅਗਲਾ ਸਵਾਲ ਸ਼੍ਰੀ ਨੱਥੂ ਰਾਮ ਜੀ।

-----

**ਨਿਸ਼ਾਨ ਵਾਲਾ ਪ੍ਰਸ਼ਨ ਨੰ. : 319**

(ਸਬੰਧਿਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

-----

## ਸਰਕਾਰੀ ਹਸਪਤਾਲ, ਸ਼ੁਤਰਾਣਾ ਦੀ ਨਵ-ਉਸਾਰੀ ਅਤੇ ਸ਼ੁਤਰਾਣਾ ਅਤੇ ਪਾਤੜਾਂ ਵਿਖੇ ਖਾਲੀ ਅਸਾਮੀਆਂ ਨੂੰ ਭਰਨਾ

***66. ਸਰਦਾਰ ਨਿਰਮਲ ਸਿੰਘ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਸਰਕਾਰੀ ਹਸਪਤਾਲ, ਸ਼ੁਤਰਾਣਾ ਦੀ ਇਮਾਰਤ ਦੀ ਨਵ-ਉਸਾਰੀ ਕਰਨ ਅਤੇ ਮੈਡੀਕਲ ਅਤੇ ਪੈਰ੍ਹਾ ਮੈਡੀਕਲ ਸਟਾਫ ਦੀਆਂ ਮਨਜ਼ੂਰਸ਼ੁਦਾ ਅਸਾਮੀਆਂ ਨੂੰ ਭਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ;

(ਅ) ਸਰਕਾਰੀ ਹਸਪਤਾਲ, ਪਾਤੜਾਂ ਵਿਖੇ ਮੈਡੀਕਲ ਅਤੇ ਪੈਰਾ ਮੈਡੀਕਲ ਸਟਾਫ ਦੀਆਂ ਮਨਜ਼ੂਰਸ਼ੁਦਾ ਅਸਾਮੀਆਂ ਕਿੰਨੀਆਂ ਹਨ ਅਤੇ ਇਨ੍ਹਾਂ ਵਿੱਚੋਂ ਕਿੰਨੀਆਂ ਅਸਾਮੀਆਂ ਖਾਲੀ ਹਨ; ਕੀ ਖਾਲੀ ਅਸਾਮੀਆਂ ਨੂੰ ਭਰਨ ਲਈ ਸਰਕਾਰ ਵੱਲੋਂ ਕੋਈ ਉਪਰਾਲਾ ਕੀਤਾ ਜਾ ਰਿਹਾ ਹੈ ?

**ਸ਼੍ਰੀ ਬ੍ਰਹਮ ਮਹਿੰਦਰਾ :** ਸ਼੍ਰੀਮਾਨ ਜੀ,

(ੳ) ਸਰਕਾਰੀ ਹਸਪਤਾਲ, ਸ਼ੁਤਰਾਣਾ ਦੀ ਇਮਾਰਤ ਦੀ ਨਵ-ਉਸਾਰੀ ਦੀ ਹੁਣ ਤੱਕ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ।

ਸਿਵਲ ਹਸਪਤਾਲ, ਸ਼ੁਤਰਾਣਾ ਦੀ ਮੈਡੀਕਲ ਅਤੇ ਪੈਰਾ ਮੈਡੀਕਲ ਸਟਾਫ਼ ਦੀ ਲੋੜੀਂਦੀ ਸੂਚਨਾ ਅਨੁਲੱਗ 'ੳ' ਤੇ ਨੱਥੀ ਕੀਤੀ ਜਾਂਦੀ ਹੈ ਜੀ ।

ਖਾਲੀ ਪਈਆਂ ਅਸਾਮੀਆਂ ਨੂੰ ਭਰਨ ਲਈ ਸਰਕਾਰ ਲਗਾਤਾਰ ਉਪਰਾਲੇ ਕਰਨ ਲਈ ਯਤਨਸ਼ੀਲ ਹੈ ।

(ਅ) ਸਿਵਲ ਹਸਪਤਾਲ, ਪਾਤੜਾਂ ਦੀ ਮੈਡੀਕਲ ਅਤੇ ਪੈਰਾ ਮੈਡੀਕਲ ਸਟਾਫ਼ ਦੀ ਲੋੜੀਂਦੀ ਸੂਚਨਾ ਅਨੁਲੱਗ 'ਅ' ਤੇ ਨੱਥੀ ਕੀਤੀ ਜਾਂਦੀ ਹੈ ਜੀ ।

ਖਾਲੀ ਪਈਆਂ ਅਸਾਮੀਆਂ ਨੂੰ ਭਰਨ ਲਈ ਸਰਕਾਰ ਲਗਾਤਾਰ ਉਪਰਾਲੇ ਕਰਨ ਲਈ ਯਤਨਸ਼ੀਲ ਹੈ ।

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

**ਅਨੁਲੱਗ 'ੳ'**

**ਸਿਵਲ ਹਸਪਤਾਲ, ਸ਼ੁਤਰਾਣਾ ਦੇ ਮੈਡੀਕਲ ਅਤੇ ਪੈਰਾ ਮੈਡੀਕਲ ਸਟਾਫ ਦੀ ਸਥਿਤੀ**

**ਸਿਵਲ ਹਸਪਤਾਲ, ਸ਼ੁਤਰਾਣਾ**

| ਲੜੀ ਨੰ. | ਸ਼੍ਰੇਣੀ ਦਾ ਨਾਂ | ਮਨਜ਼ੂਰਸ਼ੁਦਾ ਅਸਾਮੀਆਂ | ਭਰੀਆਂ ਅਸਾਮੀਆਂ | ਖਾਲੀ ਅਸਾਮੀਆਂ |
|---|---|---|---|---|
| 1 | 2 | 3 | 4 | 5 |
| 1. | ਸੀਨੀਅਰ ਮੈਡੀਕਲ ਅਫਸਰ | 1 | 1 | 0 |
| 2. | ਮੈਡੀਕਲ ਅਫਸਰ | 6 | 5 | 1 |
| 3. | ਮੈਡੀਕਲ ਅਫਸਰ (ਡੈਂਟਲ) | 1 | 1 | 0 |
| 4. | ਲੈਬਾਰਟਰੀ ਟੈਕਨੀਸ਼ੀਅਨ | 2 | 1 | 1 |
| 5. | ਚੀਫ ਫਾਰਮਾਸਿਸਟ | 1 | 1 | 0 |
| 6. | ਸਟਾਫ ਨਰਸ | 6 | 0 | 6 |
| 7. | ਦਰਜਾ-4 | 7 | 7 | 0 |

**ਅਨੁਲੱਗ 'ਅ'**

**ਸਿਵਲ ਹਸਪਤਾਲ, ਪਾਤੜਾਂ**

| ਲੜੀ ਨੰ. | ਸ਼੍ਰੇਣੀ ਦਾ ਨਾਂ | ਮਨਜ਼ੂਰਸ਼ੁਦਾ ਅਸਾਮੀਆਂ | ਭਰੀਆਂ ਅਸਾਮੀਆਂ | ਖਾਲੀ ਅਸਾਮੀਆਂ |
|---|---|---|---|---|
| 1. | ਸੀਨੀਅਰ ਮੈਡੀਕਲ ਅਫਸਰ | 1 | 1 | 0 |
| 2. | ਮੈਡੀਕਲ ਅਫਸਰ | 6 | 1 | 5 |
| 3. | ਮੈਡੀਕਲ ਅਫਸਰ (ਡੈਂਟਲ) | 1 | 1 | 0 |
| 4. | ਲੈਬਾਰਟਰੀ ਟੈਕਨੀਸ਼ੀਅਨ | 1 | 1 | 0 |
| 5. | ਚੀਫ ਫਾਰਮਾਸਿਸਟ | 1 | 1 | 0 |
| 6. | ਸਟਾਫ ਨਰਸ | 6 | 2 | 0 |
| 7. | ਦਰਜਾ-4 | 2 | 2 | 0 |

**ਸਰਦਾਰ ਨਿਰਮਲ ਸਿੰਘ :** ਸਪਲੀਮੈਂਟਰੀ, ਸਪੀਕਰ ਸਾਹਿਬ। ਬੇਨਤੀ ਹੈ ਕਿ ਸ਼ੁਤਰਾਣਾ ਬਹੁਤ ਵੱਡਾ ਹਲਕਾ ਹੈ ਪਰ ਸ਼ੁਤਰਾਣਾ ਪਿੰਡ ਵਿੱਚ ਜਿਹੜੀ ਹਸਪਤਾਲ ਦੀ ਬਿਲਡਿੰਗ ਬਣੀ ਹੋਈ ਹੈ, ਇਹ ਬਹੁਤ ਪੁਰਾਣੀ ਹੈ ਜਿਸ ਕਾਰਨ ਇਸ ਦੀ ਹਾਲਤ ਬਹੁਤ ਮਾੜੀ ਹੈ ਅਤੇ ਇੱਥੇ ਸਟਾਫ ਦੀ ਵੀ ਘਾਟ ਹੈ। ਪਾਤੜਾਂ ਵਿੱਚ ਮਹਾਰਾਜਾ ਕੈਪਟਨ ਅਮਰਿੰਦਰ ਸਿੰਘ ਜੀ ਨੇ ਹਸਪਤਾਲ ਬਣਾਇਆ ਸੀ ਅਤੇ ਇਹ ਬਹੁਤ ਸੋਹਣਾ ਬਣਿਆ ਹੋਇਆ ਹੈ ਪਰ ਅਫਸੋਸ ਦੀ ਗੱਲ ਹੈ ਕਿ ਹੁਣ ਤੱਕ ਇੱਥੇ ਸਟਾਫ ਪੂਰਾ ਨਹੀਂ ਹੋਇਆ। ਪਛੜਿਆ ਹੋਇਆ ਇਲਾਕਾ ਹੋਣ ਕਾਰਨ ਇਸ ਨੂੰ ਹਰ ਤਰ੍ਹਾਂ ਦੀ ਮਾਰ ਹੈ, ਪਾਣੀ ਦੀ ਮਾਰ ਹੈ, ਬਿਮਾਰੀਆਂ ਦੀ ਮਾਰ ਹੈ, ਉਸ ਵਿੱਚ ਮੈਂ ਸਮਝਦਾ ਹਾਂ ਕਿ ਡਾਕਟਰਾਂ ਦੀ ਘਾਟ ਬਹੁਤ ਚੁਭਦੀ ਹੈ...

**ਮਾਨਯੋਗ ਸਪੀਕਰ :** ਪਲੀਜ਼ ਸਵਾਲ ਕਰੋ ਜੀ।

**ਸਰਦਾਰ ਨਿਰਮਲ ਸਿੰਘ :** ਮਿਹਰਬਾਨੀ ਕਰਕੇ ਮੰਤਰੀ ਜੀ ਜਲਦੀ ਤੋਂ ਜਲਦੀ ਸਟਾਫ ਪੂਰਾ ਕਰਨ ਅਤੇ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਿੰਨੀ ਦੇਰ ਵਿੱਚ ਅਤੇ ਕਦੋਂ ਤੱਕ ਸਟਾਫ ਪੂਰਾ ਕਰਨਗੇ?

**ਮੰਤਰੀ :** ਸਪੀਕਰ ਸਾਹਿਬ, ਇਕ ਗੱਲ ਦਾ ਯਕੀਨ ਮੰਨਣਾ, ਜਿਸ ਦਿਨ ਤੋਂ ਮੈਂ ਮਹਿਕਮਾ ਸੰਭਾਲਿਆ ਹੈ, ਮੇਰੇ ਕੋਲ ਸਭ ਤੋਂ ਜ਼ਿਆਦਾ ਸ਼ਿਕਾਇਤਾਂ ਆਈਆਂ ਹਨ, ਇਹ shortage of staff ਦੀਆਂ ਆਈਆਂ ਹਨ। ਬਿਲਡਿੰਗਾਂ ਅੱਛੀਆਂ ਤੋਂ ਅੱਛੀਆਂ ਬਣ ਗਈਆਂ ਹਨ....

**ਮਾਨਯੋਗ ਸਪੀਕਰ :** ਮੇਰੀ ਵੀ ਇਹੀ ਸ਼ਿਕਾਇਤ ਹੈ।(ਹਾਸਾ)

**ਮੰਤਰੀ :** ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹੋ ਜਿਹੇ ਆਈਡੈਂਟੀਕਲ ਕੁਐਸਚਨ ਬਹੁਤ ਆਉਣੇ ਹਨ, ਆਸਾਮੀਆਂ ਭਰਨ ਲਈ, shortage of ਪੈਰਾ ਮੈਡੀਕਲ ਸਟਾਫ, ਡਾਕਟਰਜ਼, ਮੈਂ ਕੋਸ਼ਿਸ਼ ਕਰ ਰਿਹਾ ਹਾਂ । ਸ਼ੁਤਰਾਣਾ ਮੇਰੀ ਕਾਂਸਟੀਚਿਊਐਂਸੀ ਨਾਲ ਲਗਦਾ ਹੈ ਅਤੇ ਜਦੋਂ ਮੈਂ ਉਸ ਦਾ ਹਾਲ ਦੇਖਦਾ ਹਾਂ, ਮੈਨੂੰ ਬੁਰਾ ਲਗਦਾ ਹੈ ਪਰ ਮੇਰੀ ਕੋਸ਼ਿਸ਼ ਹੋਵੇਗੀ ਅਤੇ ਮੈਂ ਮੈਂਬਰ ਸਾਹਿਬ ਨੂੰ ਤੁਹਾਡੇ ਰਾਹੀਂ ਸੂਚਨਾ ਦੇਣੀ ਚਾਹੁੰਦਾ ਹਾਂ ਕਿ ਉਥੇ ਜਲਦੀ ਤੋਂ ਜਲਦੀ ਕੋਸ਼ਿਸ਼ ਕਰਕੇ ਸਟਾਫ ਦੀ ਸ਼ਾਰਟੇਜ਼ ਨੂੰ ਪੂਰਾ ਕਰਾਂਗਾ।

**ਸ਼੍ਰੀ ਕੰਵਰ ਸੰਧੂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਮਸਲਾ ਸਿਰਫ ਸ਼ੁਤਰਾਣਾ, ਪਾਤੜਾਂ, ਲੌਂਗੋਵਾਲ ਜਾਂ ਨੰਗਲ ਦੇ ਹਸਪਤਾਲਾਂ ਦਾ ਨਹੀਂ ਹੈ। ਸਾਰੀ ਸਟੇਟ ਦੇ ਹਸਪਤਾਲਾਂ ਦੀ ਇਹੋ ਹੀ ਹਾਲਤ ਹੈ। ਇਨਫ੍ਰਾਸਟ੍ਰਕਚਰ ਹੈ ਪਰ ਸਟਾਫ ਨਹੀਂ ਹੈ। ਜਦੋਂ ਅਸੀਂ ਨੰਗਲ ਤੋਂ ਚੰਡੀਗੜ੍ਹ ਨੂੰ ਆਉਂਦੇ ਹਾਂ, ਕੁਰਾਲੀ ਜਿਹੜਾ ਹਸਪਤਾਲ ਹੈ, ਜਿੱਥੇ ਸਿਰਫ ਕੁਰਾਲੀ ਦੇ ਲੋਕ ਨਹੀਂ ਆਉਂਦੇ, ਹਾਈਵੇਅ ਤੇ ਜਿੰਨੇ ਐਕਸੀਡੈਂਟ ਹੁੰਦੇ ਹਨ ,ਉਹ ਵੀ ਇੱਥੇ ਆਉਂਦੇ ਹਨ ਅਤੇ ਬਹੁਤ ਸਾਰੇ ਲੋਕ ਉਥੋਂ ਪੀ.ਜੀ.ਆਈ. ਰੈਫਰ ਕੀਤੇ ਜਾਂਦੇ ਹਨ ਪਰ ਜਦੋਂ ਤੱਕ ਉਹ ਪੀ.ਜੀ.ਆਈ. ਪਹੁੰਚਦੇ ਹਨ, ਉਹ ਦਮ ਤੋੜ ਜਾਂਦੇ ਹਨ।

**ਮਾਨਯੋਗ ਸਪੀਕਰ :** ਤੁਸੀਂ ਆਪਣਾ ਸਵਾਲ ਦੱਸੋ ਜੀ।

**ਸ਼੍ਰੀ ਕੰਵਰ ਸੰਧੂ :** ਕੀ ਮੰਤਰੀ ਜੀ ਦੱਸਣਗੇ ਕਿ ਸਟੇਟ ਲੈਵਲ ਤੇ ਜਿੰਨੇ ਵੀ ਹਸਪਤਾਲ ਹਨ, ਕੀ ਇਹ ਉਨ੍ਹਾਂ ਵਾਸਤੇ ਕੋਈ ਕ੍ਰਾਈਟੇਰੀਆ ਬਣਾਉਣਗੇ ਜਾਂ ਬਣਾਇਆ ਹੋਇਆ ਹੈ ਕਿ ਇਨ੍ਹਾਂ ਹਸਪਤਾਲਾਂ ਦੀ ਅਪਗ੍ਰੇਡੇਸ਼ਨ ਕਿਸ ਤਰ੍ਹਾਂ ਹੋਵੇਗੀ ਅਤੇ ਉਨ੍ਹਾਂ ਵਾਸਤੇ ਸਟਾਫ ਕਦੋਂ ਤੱਕ ਮੁਹੱਈਆ ਕਰਵਾਇਆ ਜਾਵੇਗਾ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਇਸ਼ੂ ਹਰ ਡਿਪਾਰਟਮੈਂਟ ਵਿੱਚ ਉਠੇਗਾ। ਅੱਜ ਪੰਜਾਬ ਦੀ ਫਾਈਨਾਂਸ਼ੀਅਲ ਪੁਜ਼ੀਸ਼ਨ ਬਹੁਤ ਮਾੜੀ ਹੈ। ਵਾਈਟ ਪੇਪਰ ਬਣਿਆ ਹੋਇਆ ਹੈ ਅਤੇ in due course ਜਦੋਂ ਫਾਈਨਾਂਸ ਮਨਿਸਟਰ ਸਾਹਿਬ ਇਸ ਨੂੰ ਇਸ ਸਦਨ ਵਿੱਚ ਲਿਆਉਣਗੇ, ਲੋਕਾਂ ਨੂੰ ਪਤਾ ਲੱਗ ਜਾਵੇਗਾ ਕਿ ਸਾਡੇ ਸੂਬੇ ਦੇ ਕੀ ਹਾਲਾਤ ਬਣੇ ਹੋਏ ਹਨ। ਅੱਜ ਕ੍ਰਿਟੀਸਾਈਜ਼ ਕਰਨਾ ਕਿ ਇਥੇ ਸਟਾਫ ਹੋਰ ਚਾਹੀਦਾ ਹੈ ਜਾਂ ਰੈਸਟ ਹਾਊਸ ਚਾਹੀਦਾ ਹੈ ਜਾਂ ਕੁਝ ਹੋਰ ਚਾਹੀਦਾ ਹੈ, ਪਹਿਲਾਂ ਪੰਜਾਬ ਦੇ ਹਾਲਾਤ ਤਾਂ ਦੇਖ ਲਓ ਕਿ do we have the resources. ਅਗਰ ਰਿਸੋਰਸਿਜ਼ ਹਨ ਤਾਂ ਜੋ ਫਾਈਨਾਂਸ ਮਨਿਸਟਰ ਕਰਨਗੇ, ਸਾਨੂੰ ਪ੍ਰਾਇਰਟੀ ਤੇ ਉਨ੍ਹਾਂ ਨੂੰ ਲਗਾਉਣਾ ਪਵੇਗਾ । ਇਸ ਵਾਸਤੇ ਇਕ ਹਫਤਾ ਹੀ ਰਹਿ ਗਿਆ ਹੈ। Instead of questioning every department on every issue ਇਕ ਵਾਰ ਇਨ੍ਹਾਂ ਨੂੰ ਚਾਂਸ ਦੇ ਦੇਈਏ, ਉਸ ਤੋਂ ਬਾਅਦ ਜੋ ਸਵਾਲ ਇਨ੍ਹਾਂ ਨੇ ਕਰਨੇ ਹਨ they are welcome.

-----

## ਸੁਨਾਮ (ਸ਼ਹੀਦ ਊਧਮ ਸਿੰਘ ਵਾਲਾ) ਵਿਖੇ ਫਾਇਰ ਬ੍ਰਿਗੇਡ ਦਾ ਪ੍ਰਬੰਧ ਕਰਵਾਉਣ ਸੰਬੰਧੀ

*6. **ਸ਼੍ਰੀ ਅਮਨ ਅਰੋੜਾ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸੁਨਾਮ (ਸ਼ਹੀਦ ਊਧਮ ਸਿੰਘ ਵਾਲਾ) ਜ਼ਿਲ੍ਹਾ ਸੰਗਰੂਰ ਵਿਖੇ ਫਾਇਰ ਬ੍ਰਿਗੇਡ ਦਾ ਕਦੋਂ ਤੱਕ ਪ੍ਰਬੰਧ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਨਵਜੋਤ ਸਿੰਘ ਸਿੱਧੂ :** ਸੁਨਾਮ ਵਿਖੇ ਇਸ ਸਮੇਂ ਫਾਇਰ ਸਟੇਸ਼ਨ ਸਥਾਪਿਤ ਨਹੀਂ ਹੈ । ਨਗਰ ਕੌਂਸਲ, ਸੁਨਾਮ ਦੀ ਹੱਦ ਤੋਂ 12 ਕਿਲੋਮੀਟਰ ਦੀ ਦੂਰੀ ਤੇ ਸੰਗਰੂਰ ਵਿਖੇ ਸਾਂਝਾ ਫਾਇਰ ਸਟੇਸ਼ਨ ਸਥਾਪਿਤ ਹੈ ਜਿਸ ਵਿੱਚ ਨਗਰ ਕੌਂਸਲ, ਸੁਨਾਮ ਵੱਲੋਂ ਆਪਣਾ ਬਣਦਾ ਕੰਟਰੀਬਿਊਸ਼ਨ ਅਦਾ ਕਰਕੇ ਕੰਮ ਚਲਾਇਆ ਜਾ ਰਿਹਾ ਹੈ ।

**ਸ਼੍ਰੀ ਅਮਨ ਅਰੋੜਾ :** ਸਰ, ਮੈਂ ਸਰਕਾਰ ਨੂੰ ਪੁੱਛਣਾ ਚਾਹਾਂਗਾ ਕਿ ਕੀ ਸਰਕਾਰ ਇਸ ਨੂੰ ਮੰਦਭਾਗਾ ਨਹੀਂ ਮੰਨਦੀ ਕਿ ਸ਼ਹੀਦੇ ਆਜ਼ਮ ਸਰਦਾਰ ਊਧਮ ਸਿੰਘ ਜੀ ਦੀ ਪਵਿੱਤਰ ਧਰਤੀ, ਏਸ਼ੀਆ ਦੀ second largest ਮੰਡੀ, ਪੀਰਾਂ-ਫਕੀਰਾਂ ਦੀ ਧਰਤੀ ਅਤੇ 'ਏ' ਕਲਾਸ ਕਮੇਟੀ ਸੁਨਾਮ ਵਿੱਚ ਇਕ ਫਾਇਰ ਬ੍ਰਿਗੇਡ ਸਟੇਸ਼ਨ ਨਹੀਂ ਕੀਤੀ ਜਾ ਸਕਦੀ ?

**ਮਾਨਯੋਗ ਸਪੀਕਰ :** ਤੁਸੀਂ ਸਵਾਲ ਪੁੱਛੋ ਜੀ।

**ਸ਼੍ਰੀ ਅਮਨ ਅਰੋੜਾ :** ਸਪੀਕਰ ਸਾਹਿਬ, ਮੈਂ ਇਹੀ ਕਹਿੰਦਾ ਹਾਂ ਕਿ ਇਹ ਲਿਪ ਸਰਵਿਸ ਪਿਛਲੀਆਂ ਸਰਕਾਰਾਂ ਵੀ ਕਰਦੀਆਂ ਰਹੀਆਂ ਹਨ। ਸੁਨਾਮ ਵਿੱਚ ਪਿਛਲੇ 10 ਸਾਲਾਂ ਦੌਰਾਨ ਕੈਬਨਿਟ ਵਜ਼ੀਰੀ ਰਹੀ ਹੈ ਪਰ ਅਜੇ ਤੱਕ ਇਹ ਕੰਮ ਨਹੀਂ ਹੋਇਆ । ਮੈਂ ਟਾਈਮ ਬਾਰੇ ਜਾਣਨਾ ਚਾਹਾਂਗਾ ਕਿ ਸੁਨਾਮ ਵਿੱਚ ਫਾਇਰ ਬ੍ਰਿਗੇਡ ਸਰਵਿਸ ਚਾਲੂ ਕਰਨ ਦਾ ਸਰਕਾਰ ਦਾ ਇਰਾਦਾ ਹੈ ਜਾਂ ਨਹੀਂ, ਜੇਕਰ ਹੈ ਤਾਂ ਕਦੋਂ ਤੱਕ?

**ਮੰਤਰੀ :** ਸਪੀਕਰ ਸਾਹਿਬ, ਮੈਂ ਵਿਸਥਾਰ ਵਿੱਚ ਦੱਸਣਾ ਚਾਹੁੰਦਾ ਹਾਂ ਕਿਉਂਕਿ ਇਹ ਜਿਹੜੀ ਸਰਵਿਸ ਹੈ, ਇਹ ਬਹੁਤ ਅਹਿਮ ਹੈ। ਬੜਾ ਅਨਫਾਰਚੂਨੇਟ ਤੇ ਦੁਰਭਾਗਪੂਰਨ ਹੁੰਦਾ ਹੈ ਜਦੋਂ ਦੋ ਮਿੰਟਾਂ ਵਿੱਚ ਇਹ ਸਰਵਿਸ ਨਹੀਂ ਪਹੁੰਚਦੀ। ਅਸੀਂ ਇਹ ਕਹਿੰਦੇ ਰਹਿੰਦੇ ਹਾਂ ਕਿ ਬਾਹਰਲੇ ਦੇਸ਼ਾਂ ਵਿੱਚ ਜਦੋਂ ਐਂਬੂਲੈਂਸ ਅਤੇ ਫਾਇਰ ਬ੍ਰਿਗੇਡ ਦੀ ਸਰਵਿਸ ਦੋ ਮਿੰਟ ਵਿੱਚ ਜੇਕਰ ਮੌਕੇ ਤੇ ਨਹੀਂ ਪਹੁੰਚਦੀ ਤਾਂ ਵੱਡੇ ਵੱਡੇ ਕੇਸ ਦਰਜ ਹੋ ਜਾਂਦੇ ਹਨ। ਤੁਸੀਂ ਸੋਚ ਕੇ ਦੇਖੋ ਕਿ ਸਾਡੇ ਇੱਥੇ ਪਿਛਲੀਆਂ ਸਰਕਾਰਾਂ ਨੇ ਇਸ ਕੰਮ ਨੂੰ ਬਹੁਤ ਅਣਗੌਲਿਆ ਕੀਤਾ ਹੈ। ਮੈਂ ਇਸ ਸਬੰਧੀ ਫਿਗਰ ਦੇ ਰਿਹਾ ਹਾਂ, ਅੱਜ ਸਾਡੇ ਕੋਲ ਸਿਰਫ 54 ਫਾਇਰ ਬ੍ਰਿਗੇਡ ਸਟੇਸ਼ਨ ਹਨ ਅਤੇ 195 ਫਾਇਰ ਵਹੀਕਲਜ਼ ਹਨ। ਇਨ੍ਹਾਂ ਵਿਚੋਂ 114 ਆਊਟ-ਡੇਟਿਡ ਹਨ। ਮੈਂ ਤੁਹਾਨੂੰ ਹੋਰ ਵੀ ਗਿਆਨ ਦੇ ਦੇਵਾਂ ਕਿ ਪਿਛਲੀ ਸਰਕਾਰ ਨੂੰ 90 ਕਰੋੜ ਰੁਪਏ ਦੀ ਗ੍ਰਾਂਟ ਕੇਂਦਰ ਸਰਕਾਰ ਵਲੋਂ ਦਿੱਤੀ ਗਈ ਸੀ ਜਿਸ ਵਿੱਚ ਇਨ੍ਹਾਂ ਦੀ ਸਰਕਾਰ ਨੇ ਕੁਝ ਨਹੀਂ ਪਾਉਣਾ ਸੀ। ਚਲੋ, ਆਪਾਂ ਫਾਈਨਾਂਸ਼ੀਅਲ ਪੁਜ਼ੀਸ਼ਨ ਸਮਝ ਸਕਦੇ ਹਾਂ ਕਿ 30 ਪੈਸੇ ਜਾਂ 50 ਪੈਸੇ ਆਪ ਪਾਉਣੇ ਹੋਣ ਤਾਂ ਮੈਂ ਸਮਝ ਸਕਦਾ ਹਾਂ ਪਰ 90 ਕਰੋੜ ਰੁਪਏ ਦੀ ਗ੍ਰਾਂਟ ਡਿਜ਼ਾਸਟਰ ਮੈਨੇਜਮੈਂਟ ਵਿਚੋਂ ਇਨ੍ਹਾਂ ਨੂੰ ਦਿੱਤੀ ਗਈ ਪਰ ਉਸ ਵਿਚੋਂ ਇਨ੍ਹਾਂ ਨੇ ਸਿਰਫ 17 ਕਰੋੜ ਰੁਪਿਆ ਹੀ ਖਰਚਿਆ, ਉਹ ਵੀ ਛੋਟੀਆਂ ਗੱਡੀਆਂ ਜਿਹੜੀਆਂ ਕਿ ਆਊਟ-ਡੇਟਿਡ ਹਨ, ਬਾਕੀ ਦਾ 74 ਕਰੋੜ ਰੁਪਿਆ ਵਾਪਸ ਮੁੜ ਗਿਆ। (ਰੂਲਿੰਗ ਬੈਂਚਿਜ਼ ਵਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਇਸ ਦਾ ਕੋਈ ਜੇ ਜਵਾਬ ਹੈ ਤਾਂ ਇਹ ਦੱਸਣ।

**ਮਾਨਯੋਗ ਸਪੀਕਰ:** ਪਲੀਜ਼, ਚੇਅਰ ਨੂੰ ਐਡਰੈਸ ਕਰੋ ਜੀ।

**ਮੰਤਰੀ :** ਇਹ ਪੰਜਾਬ ਦੇ ਪਹਿਰੇਦਾਰ ਅਖਵਾਉਂਦੇ ਸੀ (ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ) । ਮੈਂ ਹੁਣ ਆਪਣੇ ਤੇ ਗੱਲ ਲੈ ਰਿਹਾ ਹਾਂ। ਦੇਖੋ, ਸਾਨੂੰ ਚੀਫ਼ ਮਨਿਸਟਰ ਸਾਹਿਬ ਨੇ ਇੱਕੋ ਗੱਲ ਕਹੀ ਹੈ ਕਿ ਇਨ੍ਹਾਂ ਦੀਆਂ ਕਮਜ਼ੋਰੀਆਂ ਨੂੰ ਅਸੀਂ ਤਾਕਤ ਵਿੱਚ ਤਬਦੀਲ ਕਰਨਾ ਹੈ। ਜਿਹੜੀਆਂ ਇਨ੍ਹਾਂ ਨੇ ਚਟਾਨਾਂ, ਰਾਹ ਵਿੱਚ ਅੜਿੱਕੇ ਖੜ੍ਹੇ ਕੀਤੇ ਹਨ, ਉਨ੍ਹਾਂ ਨੂੰ ਅਸੀਂ ਸਫਲਤਾ ਦੀ ਸੀੜ੍ਹੀ ਬਣਾਉਣਾ ਹੈ। ਮੈਂ ਇਸ ਹਾਊਸ ਵਿੱਚ ਆਪਣੇ ਚੀਫ਼ ਮਨਿਸਟਰ ਸਾਹਿਬ, ਆਪਣੇ ਲੀਡਰ ਆਫ ਦਿ ਹਾਊਸ ਵਲੋਂ ਐਲਾਨ ਕਰਦਾ ਹਾਂ ਕਿ ਉਨ੍ਹਾਂ ਦੇ ਕਹਿਣ ਤੇ ਅਸੀਂ ਫਾਇਰ ਡਾਇਰੈਕਟੋਰੇਟ ਬਣਾ ਰਹੇ ਹਾਂ ਜਿਹੜਾ ਕਿ ਪਹਿਲਾਂ ਕਦੇ ਨਹੀਂ ਬਣਿਆ। (ਥੰਪਿੰਗ) ਇਸ ਫਾਇਰ ਡਾਇਰੈਕਟੋਰੇਟ

[ ਸਥਾਨਕ ਸਰਕਾਰ ਮੰਤਰੀ ]

ਦੇ ਅਧੀਨ ਅਸੀਂ ਕੁਝ ਪੈਸੇ ਮੁਹੱਈਆ ਕਰਵਾ ਦਿੱਤੇ ਹਨ ਜਿਸ ਨਾਲ ਅਸੀਂ ਨਵੀਂ ਤਕਨੀਕ ਰਾਹੀਂ ਕੰਮ ਕਰਾਂਗੇ। ਮੈਂ ਇਹ ਵੀ ਦੱਸ ਦੇਣਾ ਚਾਹੁੰਦਾ ਹਾਂ ਕਿ ਅੱਜ ਚਾਰ-ਚਾਰ ਪੰਜ-ਪੰਜ ਮੰਜ਼ਲਾਂ ਦੀਆਂ ਇਮਾਰਤਾਂ ਆਮ ਬਣ ਗਈਆਂ ਹਨ। ਉਨ੍ਹਾਂ ਵਾਸਤੇ ਸਾਡੇ ਕੋਲ ਪੌੜੀ ਵਾਲੀ ਮਸ਼ੀਨ ਨਹੀਂ ਹੈ, ਸਿਰਫ ਮੋਹਾਲੀ ਵਿੱਚ ਹੀ ਇੱਕ ਪੌੜੀ ਵਾਲੀ ਮਸ਼ੀਨ ਹੈ। (ਰੂਲਿੰਗ ਬੈਂਚਿਜ਼ ਵਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਇਹ ਇਨ੍ਹਾਂ ਦੀ ਅਣਗਹਿਲੀ ਹੈ।

**ਮਾਨਯੋਗ ਸਪੀਕਰ :** ਪਲੀਜ਼, ਚੇਅਰ ਨੂੰ ਐਡਰੈਸ ਕਰੋ ਜੀ।

**ਮੰਤਰੀ :** ਸਪੀਕਰ ਸਾਹਿਬ, ਲੇਕਿਨ ਅਸੀਂ ਫਾਇਰ ਪ੍ਰੀਵੈਨਸ਼ਨ ਐਕਟ ਵੀ ਲਿਆ ਰਹੇ ਹਾਂ, ਜਿਹੜਾ ਕਿ ਗੌਰਮਿੰਟ ਆਫ ਇੰਡੀਆ ਦਾ ਹੈ। ਮੈਂ ਇਨ੍ਹਾਂ ਨੂੰ ਇਹ ਵਿਸ਼ਵਾਸ ਦਿਵਾਉਂਦਾ ਹਾਂ ਕਿ ਅਗਰ ਇਹ ਜ਼ਮੀਨ ਮੁਹੱਈਆ ਕਰਵਾਉਣਗੇ ਤਾਂ ਆਉਣ ਵਾਲੇ ਛੇ ਮਹੀਨੇ ਜਾਂ ਇੱਕ ਸਾਲ ਦੇ ਅੰਦਰ ਅੰਦਰ ਅਸੀਂ ਜ਼ਰੂਰ ਬੰਦੋਬਸਤ ਕਰਵਾ ਦਿਆਂਗੇ ਕਿਉਂਕਿ ਹਰ ਕੰਮ ਕਰਨ ਦਾ ਇੱਕ ਪ੍ਰੋਸੈਸ ਹੁੰਦਾ ਹੈ, ਜ਼ਮੀਨ ਮੁਹੱਈਆ ਹੋਣ ਤੇ ਅਸੀਂ ਲਿਸ਼ ਲਿਸ਼ ਕਰਦੀ ਫਾਇਰ ਬ੍ਰਿਗੇਡ ਇਨ੍ਹਾਂ ਦੇ ਘਰੇ ਭੇਜਾਂਗੇ। (ਥੰਪਿੰਗ)

**ਸ਼੍ਰੀ ਅਮਨ ਅਰੋੜਾ :** ਸਪੀਕਰ ਸਾਹਿਬ, ਮੇਰੀ ਇਕ ਹੋਰ ਸਪਲੀਮੈਂਟਰੀ ਹੈ ਜੀ। ਜਨਰਲ ਸਵਾਲ ਹੈ ਜੀ...

**ਮਾਨਯੋਗ ਸਪੀਕਰ :** ਅਰੋੜਾ ਜੀ, ਤੁਹਾਡੀ ਸਪਲੀਮੈਂਟਰੀ ਹੋ ਗਈ ਹੈ। ਨਾਗਰਾ ਜੀ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ, ਮੰਤਰੀ ਸਾਹਿਬ ਦਾ ਅਸੀਂ ਧੰਨਵਾਦ ਕਰਦੇ ਹਾਂ ਜੋ ਇਨ੍ਹਾਂ ਨੇ ਅੱਜ ਸਦਨ ਵਿੱਚ ਇੰਨਾ ਵੱਡਾ ਐਲਾਨ ਮੁੱਖ ਮੰਤਰੀ ਸਾਹਿਬ ਦੇ ਆਦੇਸ਼ਾਂ ਦੇ ਮੁਤਾਬਕ ਦਿੱਤਾ ਹੈ। ਫਾਇਰ ਬ੍ਰਿਗੇਡ ਦੀ ਸਰਵਿਸ ਮੁਹੱਈਆ ਕਰਵਾਉਣ ਦੀ ਪੰਜਾਬ ਦੇ ਲੋਕਾਂ ਨੂੰ ਅੱਜ ਬਹੁਤ ਵੱਡੀ ਜ਼ਰੂਰਤ ਸੀ। ਮੈਨੂੰ ਤਾਂ ਅੱਜ ਸਦਨ ਵਿੱਚ ਬੈਠਿਆਂ ਬੜੀ ਸ਼ਰਮ ਆ ਰਹੀ ਹੈ ਪਰ ਮੈਨੂੰ ਲਗਦਾ ਹੈ ਕਿ ਇਸੇ ਸਦਨ ਵਿੱਚ ਜਿਸ ਇਲਾਕੇ ਸੁਨਾਮ ਦਾ ਇਹ ਸਵਾਲ ਹੈ, ਉਸ ਇਲਾਕੇ ਦਾ ਸਾਬਕਾ ਖਜ਼ਾਨਾ ਮੰਤਰੀ ਸਦਨ ਵਿੱਚ ਬੈਠਾ ਹੋਵੇ ਤੇ ਉਸ ਨੂੰ ਮਹਿਸੂਸ ਨਾ ਹੋਵੇ, ਬੜੀ ਮੰਦਭਾਗੀ ਗੱਲ ਹੈ। (ਟਰੇਜ਼ਰੀ ਬੈਂਚਿਜ਼ ਵਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ)

**ਮਾਨਯੋਗ ਸਪੀਕਰ :** ਪਲੀਜ਼, ਕੁਐਸਚਨ ਪੁਛੋ ਜੀ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਹੁਣ ਇਨ੍ਹਾਂ ਦੀ ਬੋਲਤੀ ਕਿਉਂ ਬੰਦ ਹੈ? 74 ਕਰੋੜ ਰੁਪਿਆ ਵਾਪਸ ਚਲਿਆ ਗਿਆ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ 74 ਕਰੋੜ ਰੁਪਿਆ ਕਿਉਂ ਵਾਪਸ ਚਲਿਆ ਗਿਆ? (ਵਿਘਨ)

**ਮਾਨਯੋਗ ਸਪੀਕਰ:** ਪਵਨ ਕੁਮਾਰ ਟੀਨੂ ਜੀ। (ਵਿਘਨ) ਤੁਹਾਡਾ ਸਵਾਲ ਹੋ ਗਿਆ ਹੈ ਜੀ। (ਵਿਘਨ)(ਸ਼ੋਰ)

-----

**ਨਿਸ਼ਾਨ ਵਾਲਾ ਪ੍ਰਸ਼ਨ ਨੰ. : 268**

**ਸ਼੍ਰੀ ਪਵਨ ਕੁਮਾਰ ਟੀਨੂ :** ਸਪੀਕਰ ਸਾਹਿਬ, ਮੈਂ ਸਵਾਲ ਪੁੱਛਣਾ ਸੀ ਜੋ ਕਿ ਬੜਾ ਜ਼ਰੂਰੀ ਸਵਾਲ ਸੀ। ਇਹ ਹਾਊਸ ਬੜਾ ਪਵਿੱਤਰ ਹੈ। ਇਸ ਹਾਊਸ ਦੀ ਮਰਿਆਦਾ ਨੂੰ ਭੰਗ ਕੀਤਾ ਗਿਆ ਹੈ....

**ਮਾਨਯੋਗ ਸਪੀਕਰ :** ਤੁਸੀਂ ਸਵਾਲ ਦਾ ਨੰਬਰ ਬੋਲੋ ਜੀ। (ਵਿਘਨ)(ਸ਼ੋਰ)

**ਸ਼੍ਰੀ ਪਵਨ ਕੁਮਾਰ ਟੀਨੂ :** ਸਪੀਕਰ ਸਾਹਿਬ, ਇੱਥੇ ਗਾਲ੍ਹ ਕੱਢੀ ਗਈ ਹੈ (ਵਿਘਨ) (ਸ਼ੋਰ) ....

**ਮਾਨਯੋਗ ਸਪੀਕਰ :** ਤੁਸੀਂ ਸਵਾਲ ਨੰਬਰ ਬੋਲੋ ਜੀ। (ਵਿਘਨ)

**ਸ਼੍ਰੀ ਪਵਨ ਕੁਮਾਰ ਟੀਨੂ :** ਪਹਿਲਾਂ ਇਸ ਮਸਲੇ ਤੇ ਗੱਲ ਹੋਵੇ (ਵਿਘਨ) ਮੈਂ ਫੇਰ ਸਵਾਲ ਪੁੱਛਣਾ ਹੈ, ਅਦਰਵਾਈਜ਼ ਮੈਂ ਸਵਾਲ ਨਹੀਂ ਪੁੱਛਣਾ ਜੀ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਅਗਲਾ ਸਵਾਲ ਜੀ।

(ਸੰਬੰਧਿਤ ਮਾਨਯੋਗ ਮੈਂਬਰ ਵੱਲੋਂ ਇਹ ਸਵਾਲ ਪੇਸ਼ ਨਹੀਂ ਕੀਤਾ ਗਿਆ ।)

**ਮਾਨਯੋਗ ਸਪੀਕਰ:** ਅਗਲਾ ਸਵਾਲ, ਸ਼੍ਰੀ ਮਦਨ ਲਾਲ ਜਲਾਲਪੁਰ ਜੀ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸ਼੍ਰੀ ਪਵਨ ਕੁਮਾਰ ਟੀਨੂ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਕੁਲਜੀਤ ਸਿੰਘ ਨਾਗਰਾ ਅਤੇ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਆਪਸ ਵਿੱਚ ਬਹਿਸ ਰਹੇ ਸਨ, ਜਿਸ ਕਾਰਨ ਸਦਨ ਵਿਚ ਕਾਫੀ ਸ਼ੋਰ ਸੀ। )

**ਸਥਾਨਕ ਸਰਕਾਰ ਮੰਤਰੀ (ਬੈਠੇ-ਬੈਠੇ) :** ਏਕ ਤੋ ਰੂਠੇ ਉਪਰ ਸੇ ਝੂਠੇ। (ਵਿਘਨ...ਸ਼ੋਰ)। ਤੁਹਾਨੂੰ ਇਕ ਫਾਇਰ ਬ੍ਰਿਗੇਡ ਤੇ ਹੀ ਇੰਨੀਆਂ ਮਿਰਚਾਂ ਲੱਗੀਆਂ ਹਨ, ਹਾਲੇ ਤਾਂ ਹੋਰ ਸਵਾਲ ਆਉਣੇ ਹਨ। (ਵਿਘਨ...ਸ਼ੋਰ) ਸੱਚ ਨੂੰ ਸੁਣਨ ਦੀ ਹਿੰਮਤ ਤਾਂ ਰੱਖੋ।

**ਮਾਨਯੋਗ ਸਪੀਕਰ :** ਬਾਜਵਾ ਜੀ ਤੁਸੀਂ ਜਵਾਬ ਦਿਓ ਜੀ।

-----

**ਰਾਜਪੁਰਾ/ਘਨੌਰ ਹਲਕਿਆਂ ਵਿਖੇ ਸੋਲਰ ਲਾਈਟਾਂ ਲਗਾਉਣਾ**

***103. ਠੇਕੇਦਾਰ ਮਦਨ ਲਾਲ ਜਲਾਲਪੁਰ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਰਾਜਪੁਰਾ ਅਤੇ ਘਨੌਰ ਹਲਕਿਆਂ ਵਿੱਚ ਸੋਲਰ ਲਾਈਟਾਂ ਕਦੋਂ ਲਗਾਈਆਂ ਗਈਆਂ ਅਤੇ ਇਨ੍ਹਾਂ ਨੂੰ ਲਗਾਉਣ ਲਈ ਕੀ ਪ੍ਰੋਸੀਜਰ ਅਪਣਾਇਆ ਗਿਆ ;

(ਅ) ਉਕਤ ਸੋਲਰ ਲਾਈਟਾਂ ਲਗਾਉਣ ਲਈ ਕਿੰਨੀ ਰਕਮ ਖਰਚ ਕੀਤੀ ਗਈ ਅਤੇ ਕੀ ਇਹ ਲਾਈਟਾਂ ਲਗਾਉਣ ਦਾ ਪ੍ਰਾਜੈਕਟ ਪੂਰਾ ਹੋ ਚੁੱਕਿਆ ਹੈ ਅਤੇ ਕੀ ਇਹ ਲਾਈਟਾਂ ਚਾਲੂ

ਹਾਲਤ ਵਿੱਚ ਹਨ ?

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਸ਼੍ਰੀਮਾਨ ਜੀ,

(ੳ) ਵਿਧਾਨ ਸਭਾ ਹਲਕਾ ਰਾਜਪੁਰਾ ਅਤੇ ਘਨੌਰ ਨੂੰ ਸਾਲ 2014-15, 2015-16 ਅਤੇ 2016-17 ਵਿੱਚ 101 ਗਰਾਮ ਪੰਚਾਇਤਾਂ ਵਿੱਚ 1154 ਸੋਲਰ ਲਾਈਟਾਂ ਲਗਾਈਆਂ ਗਈਆਂ ਹਨ । ਗਰਾਮ ਪੰਚਾਇਤਾਂ ਵੱਲੋਂ ਕੁਟੇਸ਼ਨਾਂ ਪ੍ਰਾਪਤ ਕਰਕੇ ਲਗਾਈਆਂ ਗਈਆਂ ਹਨ ।

(ਅ) ਸੋਲਰ ਲਾਈਟਾਂ ਲਗਾਉਣ ਲਈ 1,73,10,000/- ਰੁਪਏ ਦੀ ਰਾਸ਼ੀ ਖਰਚੀ ਗਈ ਹੈ । 846 ਸੋਲਰ ਲਾਈਟਾਂ ਦਾ ਕੰਮ ਮੁਕੰਮਲ ਹੋ ਚੁੱਕਾ ਹੈ ਅਤੇ 308 ਦਾ ਕੰਮ ਪ੍ਰਗਤੀ ਅਧੀਨ ਹੈ । ਇਹ ਲਾਈਟਾਂ ਚਾਲੂ ਹਾਲਤ ਵਿੱਚ ਹਨ ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸ਼੍ਰੀ ਪਵਨ ਕੁਮਾਰ ਟੀਨੂ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਕੁਲਜੀਤ ਸਿੰਘ ਨਾਗਰਾ ਅਤੇ ਸਰਦਾਰ ਸੁਖਜਿੰਦਰ ਸਿੰਘ ਰੰਧਾਵਾ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਆਪਸ ਵਿਚ ਬਹਿਸ ਰਹੇ ਸਨ ਜਿਸ ਕਾਰਨ ਸਦਨ ਵਿਚ ਕਾਫੀ ਸ਼ੋਰ ਸੀ। )

**ਸਥਾਨਕ ਸਰਕਾਰ ਮੰਤਰੀ (ਬੈਠੇ-ਬੈਠੇ) :** ਚੋਰ ਮਚਾਏ ਸ਼ੋਰ..(ਵਿਘਨ..ਸ਼ੋਰ)

**ਠੇਕੇਦਾਰ ਮਦਨ ਲਾਲ ਜਲਾਲਪੁਰ :** ਸਪੀਕਰ ਸਾਹਿਬ, ਜਦੋਂ ਪਹਿਲਾਂ ਕੁਟੇਸ਼ਨਾਂ ਲਈਆਂ ਗਈਆਂ ਸਨ ਤਾਂ ਐਕਸਾਈਡ ਬੈਟਰੀ ਨਾਲ 15 ਹਜ਼ਾਰ ਰੁਪਏ ਦੀ ਇਕ ਲਾਈਟ ਲੱਗੀ ਸੀ ਪਰ ਅੱਜ ਜਦੋਂ ਸਰਕਾਰ ਬਦਲ ਗਈ ਤਾਂ ਉਹੀ ਲਾਈਟ, ਉਸੇ ਕੰਪਨੀ ਨੇ ਸਾਢੇ ਗਿਆਰਾਂ ਹਜ਼ਾਰ ਰੁਪਏ ਵਿਚ ਲਗਾਈ ਹੈ।

**ਮਾਨਯੋਗ ਸਪੀਕਰ:** ਤੁਸੀਂ ਸਵਾਲ ਪੁੱਛੋ ਜੀ।

**ਠੇਕੇਦਾਰ ਮਦਨ ਲਾਲ ਜਲਾਲਪੁਰ :** ਇਹ ਜਿਹੜਾ 6 ਹਜ਼ਾਰ ਰੁਪਏ ਦਾ ਘਪਲਾ ਹੋਇਆ ਹੈ, ਠੱਗੀ ਵੱਜੀ ਹੈ, ਇਸ ਦਾ ਜ਼ਿੰਮੇਵਾਰ ਕੌਣ ਹੈ? ਇਸ ਦੀ ਇਨਕੁਆਰੀ ਕਰਵਾਈ ਜਾਵੇ ਅਤੇ ਇਸ ਦਾ ਜ਼ਿੰਮੇਵਾਰ ਚਾਹੇ ਕੋਈ ਲੀਡਰ ਹੋਵੇ ਜਾਂ ਕੋਈ ਅਫਸਰ ਹੋਵੇ, ਕੀ ਮੰਤਰੀ ਜੀ ਉਸ ਦੇ ਖਿਲਾਫ ਪਰਚਾ ਦਰਜ ਕਰਵਾ ਕੇ ਕਾਰਵਾਈ ਕਰਨਗੇ?

**ਮੰਤਰੀ :** ਮਦਨ ਲਾਲ ਜੀ ਜੋ ਤੁਸੀਂ ਖਦਸ਼ਾ ਜ਼ਾਹਰ ਕੀਤਾ ਹੈ, ਇਸ ਦੀ ਪੂਰੀ ਇਨਕੁਆਰੀ ਕਰਵਾਈ ਜਾਵੇਗੀ ਅਤੇ ਜਿਹੜਾ ਵੀ ਜ਼ਿੰਮੇਵਾਰ ਹੋਵੇਗਾ, ਉਸ ਨੂੰ ਬਖਸ਼ਿਆ ਨਹੀਂ ਜਾਵੇਗਾ। (ਟਰੈਜ਼ਰੀ ਬੈਂਚਿਜ਼ ਵਲੋਂ ਥੰਪਿੰਗ)।

**ਮਾਨਯੋਗ ਸਪੀਕਰ :** ਅਗਲਾ ਸਵਾਲ ਸ਼੍ਰੀ ਸੁਖਵਿੰਦਰ ਕੁਮਾਰ ਜੀ।

**ਡਾਕਟਰ ਸੁਖਵਿੰਦਰ ਕੁਮਾਰ :** ਸਪੀਕਰ ਸਾਹਿਬ, ਅੱਜ ਸਦਨ ਵਿੱਚ...(ਵਿਘਨ...ਸ਼ੋਰ)

**ਮਾਨਯੋਗ ਸਪੀਕਰ :** ਤੁਸੀਂ ਆਪਣਾ ਸਵਾਲ ਨੰਬਰ ਬੋਲੋ ਜੀ।

**ਡਾਕਟਰ ਸੁਖਵਿੰਦਰ ਕੁਮਾਰ :** ਸਪੀਕਰ ਸਾਹਿਬ, ਮੈਂ ਉਹ ਵੀ ਦੱਸ ਰਿਹਾ ਹਾਂ ਜੀ। ਮੈਂ ਉਸ ਤੇ ਆਉਂਦਾ ਹਾਂ (ਹਾਸਾ)

**ਮਾਨਯੋਗ ਸਪੀਕਰ :** ਤੁਸੀਂ ਹੋਰ ਕੋਈ ਗੱਲ ਨਹੀਂ ਕਰ ਸਕਦੇ, ਹੁਣ ਕੁਐਸਚਸਨ ਆਵਰ ਹੈ, ਤੁਸੀਂ ਜਿੰਨੀਆਂ ਗੱਲਾਂ ਕਰਨੀਆਂ ਹਨ, ਉਹ ਜ਼ੀਰੋ ਆਵਰ ਵਿਚ ਕਰ ਲੈਣਾ।

**ਸ਼੍ਰੀ ਸੁਖਵਿੰਦਰ ਕੁਮਾਰ :** ਸਪੀਕਰ ਸਾਹਿਬ, ਕਿਸਾਨਾਂ ਦਾ ਮੁੱਦਾ ਚੱਲ ਰਿਹਾ ਹੋਵੇ, ਇਕ ਜ਼ਿੰਮੇਵਾਰ ਮੰਤਰੀ ਇਥੇ ਬੈਠ ਕੇ.....(ਵਿਘਨ...ਸ਼ੋਰ)

**ਮਾਨਯੋਗ ਸਪੀਕਰ :** ਤੁਸੀਂ ਬੈਠੋ ਜੀ, ਅਗਲਾ ਸਵਾਲ, ਸੁਰਜੀਤ ਸਿੰਘ ਧੀਮਾਨ ਜੀ।

-----

**ਨਿਸ਼ਾਨ ਵਾਲਾ ਪ੍ਰਸ਼ਨ ਨੰ.: 53**

(ਸਬੰਧਿਤ ਮੈਂਬਰ ਵਲੋਂ ਇਹ ਸਵਾਲ ਪੇਸ਼ ਨਹੀਂ ਕੀਤਾ ਗਿਆ।)

-----

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸ਼੍ਰੀ ਸੁਖਵਿੰਦਰ ਕੁਮਾਰ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਕੁਲਬੀਰ ਸਿੰਘ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਆਪਸ ਵਿਚ ਬਹਿਸ ਰਹੇ ਸਨ ਜਿਸ ਕਾਰਨ ਸਦਨ ਵਿਚ ਕਾਫੀ ਸ਼ੋਰ ਸੀ। )

**ਸਰਕਾਰੀ ਤਕਨੀਕੀ ਕਾਲਜ ਦਾ ਨਾਂ ਬਦਲਣਾ**

*162. **ਸਰਦਾਰ ਸੁਰਜੀਤ ਸਿੰਘ ਧੀਮਾਨ :** ਕੀ ਤਕਨੀਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਸਰਕਾਰੀ ਤਕਨੀਕੀ ਕਾਲਜ, ਬਠਿੰਡਾ ਦਾ ਨਾਮ ਬਦਲ ਕੇ ਸਵਰਗਵਾਸੀ ਗਿਆਨੀ ਜ਼ੈਲ ਸਿੰਘ ਦੇ ਨਾਂ ਤੇ ਰੱਖਣ ਸੰਬੰਧੀ ਵਿਚਾਰ ਕਰ ਰਹੀ ਹੈ; ਜੇਕਰ ਅਜਿਹਾ ਹੋਵੇ ਤਾਂ ਇਹ ਨਾਂ ਕਦੋਂ ਤੱਕ ਬਦਲਿਆ ਜਾਵੇਗਾ ?

**ਸਰਦਾਰ ਚਰਨਜੀਤ ਸਿੰਘ ਚੰਨੀ :** ਨਹੀਂ ਜੀ, ਅਜਿਹੀ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ ।

**ਸਰਦਾਰ ਸੁਰਜੀਤ ਸਿੰਘ ਧੀਮਾਨ :** ਸਪੀਕਰ ਸਾਹਿਬ, ਭਾਰਤ ਦੇ ਸਾਬਕਾ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ, ਜਿਨ੍ਹਾਂ ਨੇ ਦੇਸ਼ ਦੀ ਅਜ਼ਾਦੀ ਵਿਚ ਬਹੁਤ ਵੱਡਾ ਯੋਗਦਾਨ ਪਾਇਆ ਹੈ, ਉਨ੍ਹਾਂ ਦੇ ਨਾਂ ਤੇ ਜਿਹੜਾ ਇੰਜੀਨੀਅਰਿੰਗ ਕੰਪਲੈਕਸ ਬਣਿਆ ਸੀ, ਉਸ ਦਾ ਨਾਂ ਬਦਲ ਕੇ ਮਹਾਰਾਜਾ ਰਣਜੀਤ ਸਿੰਘ ਰੱਖ ਦੇਣਾ ਮੈਂ ਸਮਝਦਾ ਹਾਂ ਕਿ ਕੋਈ ਚੰਗੀ ਗੱਲ ਨਹੀਂ ਹੈ। ਮੈਂ ਕਹਿੰਦਾ ਹਾਂ ਕਿ ਯਾਦਗਾਰਾਂ ਬਣਨੀਆਂ ਚਾਹੀਦੀਆਂ ਹਨ ਔਰ ਹਰ ਇਕ ਵਿਸ਼ੇਸ਼ ਵਿਅਕਤੀ ਦੀ ਯਾਦਗਾਰ ਪੰਜਾਬ ਵਿਚ ਬਣਨੀ ਚਾਹੀਦੀ ਹੈ।

**ਮਾਨਯੋਗ ਸਪੀਕਰ :** ਤੁਸੀਂ ਸਵਾਲ ਪੁੱਛੋ ਜੀ।

**ਸਰਦਾਰ ਸੁਰਜੀਤ ਸਿੰਘ ਧੀਮਾਨ:** ਸਪੀਕਰ ਸਾਹਿਬ, ਇਸ ਤਰ੍ਹਾਂ ਕਰਨ ਨਾਲ ਸਾਡੇ ਗਿਆਨੀ ਜ਼ੈਲ ਸਿੰਘ ਦਾ ਅਪਮਾਨ ਹੋਇਆ ਹੈ, ਸਾਡੇ ਸਮਾਜ ਦਾ ਅਪਮਾਨ ਹੋਇਆ ਹੈ ਕਿ ਅਕਾਲੀ ਦਲ ਬਾਦਲ ਨੇ ਇਸ ਦਾ ਨਾਂ ਬਦਲ ਕੇ ਮਹਾਰਾਜਾ ਰਣਜੀਤ ਸਿੰਘ ਟੈਕਨੀਕਲ

[ ਸਰਦਾਰ ਸੁਰਜੀਤ ਸਿੰਘ ਧੀਮਾਨ ]

ਯੂਨੀਵਰਸਿਟੀ ਰੱਖਿਆ ਹੈ। ਮੇਰਾ ਮੰਤਰੀ ਸਾਹਿਬ ਨੂੰ ਸਵਾਲ ਹੈ ਕਿ ਕੀ ਉਹ ਇਸ ਦਾ ਨਾਂ ਬਦਲ ਕੇ ਦੁਬਾਰਾ ਗਿਆਨੀ ਜ਼ੈਲ ਸਿੰਘ ਜੀ ਦੇ ਨਾਂ ਤੇ ਰੱਖਣਗੇ ?

**ਸਰਦਾਰ ਕੁਲਤਾਰ ਸਿੰਘ ਸੰਧਵਾਂ :** ਸਪਲੀਮੈਂਟਰੀ ਜੀ। ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ... (ਵਿਘਨ) (ਸ਼ੋਰ)

**ਮਾਨਯੋਗ ਸਪੀਕਰ:** ਸਰਦਾਰ ਕੁਲਤਾਰ ਸਿੰਘ ਜੀ, ਮੰਤਰੀ ਜੀ ਜਵਾਬ ਦੇ ਰਹੇ ਹਨ, ਤੁਸੀਂ ਪਲੀਜ਼ ਬੈਠੋ। ਸਵਾਲ ਤੇ ਸਵਾਲ ਨਹੀਂ ਹੋ ਸਕਦਾ।

**ਸਰਦਾਰ ਕੁਲਤਾਰ ਸਿੰਘ ਸੰਧਵਾਂ :** ਮਾਨਯੋਗ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ :** ਸਰਦਾਰ ਚਰਨਜੀਤ ਸਿੰਘ ਚੰਨੀ ਪਹਿਲਾਂ ਜਵਾਬ ਦੇਣਗੇ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੈਂਬਰ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਸਰਦਾਰ ਗਿਆਨੀ ਜ਼ੈਲ ਸਿੰਘ ਜੀ ਦੇ ਨਾਂ ਤੇ ਬਠਿੰਡੇ ਵਿੱਚ 160 ਏਕੜ ਵਿੱਚ ਕਾਲਜ ਚਲ ਰਿਹਾ ਸੀ। ਉਸ ਵਿੱਚੋਂ 70 ਏਕੜ ਵਿੱਚ ਮਹਾਰਾਜਾ ਰਣਜੀਤ ਸਿੰਘ ਜੀ ਦੇ ਨਾਂ ਤੇ ਟੈਕਨੀਕਲ ਯੂਨੀਵਰਸਿਟੀ ਬਣਾਈ ਗਈ ਹੈ । ਇਹ ਪਹਿਲਾਂ ਪਰਪੋਜ਼ਲ ਸੀ ਕਿ ਇਸ ਦਾ ਨਾਂ ਵੀ ਗਿਆਨੀ ਜ਼ੈਲ ਸਿੰਘ ਜੀ ਦੇ ਨਾਂ ਤੇ ਰੱਖਿਆ ਜਾਵੇ। ਇਹ ਕੈਬਨਿਟ ਵਿੱਚ ਵੀ ਲੈ ਕੇ ਗਏ ਸੀ। ਲੇਕਿਨ ਸਾਡੇ ਮਾਨਯੋਗ ਸਾਬਕਾ ਮੁੱਖ ਮੰਤਰੀ ਜੀ ਹਰ ਚੀਜ਼ ਨੂੰ ਰਾਜਨੀਤੀ ਦੇ ਸ਼ੀਸ਼ੇ ਵਿੱਚ ਦੇਖਦੇ ਹਨ। ਉਨ੍ਹਾਂ ਨੇ ਦੇਖਿਆ ਕਿ ਗਿਆਨੀ ਜ਼ੈਲ ਸਿੰਘ ਜੀ ਤਾਂ ਕਾਂਗਰਸੀ ਸਨ, ਉਨ੍ਹਾਂ ਨੇ ਉਸ ਤੋਂ ਵੱਡਾ ਨਾਮ ਉਸ ਯੂਨੀਵਰਸਿਟੀ ਨੂੰ ਦੇ ਦਿੱਤਾ। ਹੁਣ ਅੱਜ ਵੀ ਉਥੇ ਜਿਹੜਾ ਕਾਲਜ ਹੈ, ਉਹ ਗਿਆਨੀ ਜ਼ੈਲ ਸਿੰਘ ਜੀ ਦੇ ਨਾਂ ਤੇ ਚੱਲ ਰਿਹਾ ਹੈ, ਉਸ ਦਾ ਨਾਂ ਗਿਆਨੀ ਜ਼ੈਲ ਸਿੰਘ ਦੇ ਨਾਂ ਤੇ ਹੀ ਅਸੀਂ ਚਲਾ ਰਹੇ ਹਾਂ ਲੇਕਿਨ ਜਿਹੜੀ 70 ਏਕੜ ਵਿੱਚ ਯੂਨੀਵਰਸਿਟੀ ਬਣੀ ਹੈ, ਉਹ ਮਹਾਰਾਜਾ ਰਣਜੀਤ ਸਿੰਘ ਦੇ ਨਾਂ ਤੇ ਯੂਨੀਵਰਸਿਟੀ ਤਿਆਰ ਹੋ ਰਹੀ ਹੈ ਅਤੇ ਚਲ ਰਹੀ ਹੈ। ਇਸ ਕਰਕੇ ਇਹ ਅਦਾਰੇ ਦੋਨੋਂ ਹੀ ਡਿਫਰੈਂਟ ਹੋ ਗਏ ਹਨ, ਗਿਆਨੀ ਜ਼ੈਲ ਸਿੰਘ ਕਾਲਜ ਦਾ ਨਾਂ ਉਸੇ ਤਰ੍ਹਾਂ ਹੀ ਰਹੇਗਾ।

**ਮਾਨਯੋਗ ਸਪੀਕਰ :** ਧੰਨਵਾਦ ਜੀ।

-----

### ਰਾਜ ਵਿੱਚ ਮਹਿਲਾ ਸਸ਼ਕਤੀਕਰਨ ਲਈ ਚੁੱਕੇ ਗਏ ਕਦਮ

***248. ਡਾਕਟਰ ਰਾਜ ਕੁਮਾਰ ਚੱਬੇਵਾਲ :** ਕੀ ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਸਮਾਜ ਵਿੱਚ ਮੌਜੂਦਾ ਹਾਲਾਤਾਂ ਅਧੀਨ ਸਰਕਾਰ ਦੁਆਰਾ ਮਹਿਲਾ ਸਸ਼ਕਤੀਕਰਨ ਲਈ ਕੀ ਕਦਮ ਚੁੱਕੇ ਜਾ ਰਹੇ ਹਨ ;

(ਅ) ਕੀ ਇਹ ਠੀਕ ਹੈ ਕਿ ਇਸਤਰੀਆਂ ਰੁਜ਼ਗਾਰ ਪ੍ਰਾਪਤ ਕਰਨ ਵਿੱਚ ਔਕੜਾਂ ਦਾ ਸਾਹਮਣਾ ਕਰ ਰਹੀਆਂ ਹਨ; ਜੇਕਰ ਅਜਿਹਾ ਹੋਵੇ ਤਾਂ ਕੀ ਸਰਕਾਰ ਦੁਆਰਾ ਰੁਜ਼ਗਾਰ ਦੇ ਹੋਰ ਮੌਕੇ ਪੈਦਾ ਕਰਨ ਅਤੇ ਸਵੈ-ਰੁਜ਼ਗਾਰ ਅਤੇ ਉਨ੍ਹਾਂ ਨੂੰ ਆਪਣਾ ਕਾਰੋਬਾਰ ਸ਼ੁਰੂ ਕਰਨ ਲਈ ਉਤਸ਼ਾਹਿਤ ਕਰਨ ਲਈ ਕੋਈ ਕਦਮ ਚੁੱਕੇ ਜਾਣ ਦੀ ਤਜਵੀਜ਼ ਹੈ ?

**ਸ਼੍ਰੀਮਤੀ ਰਜ਼ੀਆ ਸੁਲਤਾਨਾ :** ਸ਼੍ਰੀਮਾਨ ਜੀ,

(ੳ) ਮਹਿਲਾ ਸਸ਼ਕਤੀਕਰਨ ਲਈ ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਵਿਭਾਗ ਵੱਲੋਂ ਚਲਾਈਆਂ ਜਾ ਰਹੀਆਂ ਸਕੀਮਾਂ ਅਨੁਲੱਗ 'ੳ' ਅਨੁਸਾਰ ਹਨ ।

(ਅ) ਔਰਤਾਂ ਦੇ ਸਸ਼ਕਤੀਕਰਨ ਅਤੇ ਰੁਜ਼ਗਾਰ ਪ੍ਰਦਾਨ ਕਰਨ ਲਈ ਵਿਭਾਗ ਵੱਲੋਂ ਚਲਾਈ ਜਾ ਰਹੀ ਮਹਿਲਾ ਜਾਗ੍ਰਿਤੀ ਸਕੀਮ ਅਧੀਨ ਔਰਤਾਂ ਦੇ ਸੈਲਫ ਹੈਲਪ ਗਰੁੱਪ ਬਣਾਏ ਗਏ ਹਨ ਜਿਨ੍ਹਾਂ ਨੂੰ ਬੈਂਕਾਂ ਦੇ ਨਾਲ ਜੋੜਿਆ ਗਿਆ ਹੈ ਤਾਂ ਕਿ ਉਹ ਲੋਕਾਂ ਤੋਂ ਲੋਨ ਲੈ ਕੇ ਸਮਾਜਿਕ ਅਤੇ ਆਰਥਿਕ ਗਤੀਵਿਧੀਆਂ ਚਲਾ ਸਕਣ ਅਤੇ ਸਵੈ-ਰੁਜ਼ਗਾਰ ਹੋ ਕੇ ਆਤਮ ਨਿਰਭਰ ਹੋ ਸਕਣ ।

**ਅਨੁਲੱਗ 'ੳ'**

**ਮਹਿਲਾ ਸਸ਼ਕਤੀਕਰਨ ਲਈ ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਵਿਭਾਗ ਵੱਲੋਂ ਹੇਠ ਲਿਖੀਆਂ ਸਕੀਮਾਂ ਚਲਾਈਆਂ ਜਾ ਰਹੀਆਂ ਹਨ :**

1. ਮਹਿਲਾ ਜਾਗ੍ਰਿਤੀ ਯੋਜਨਾ
2. ਕਿਸ਼ੋਰੀ ਸ਼ਕਤੀ ਯੋਜਨਾ (ਨਿਊਟਰੀਸ਼ਨ ਅਤੇ ਟ੍ਰੇਨਿੰਗ)
3. ਸਕੀਮ ਫਾਰ ਇੰਮਪਾਵਰਮੈਂਟ ਆਫ ਅਡੋਲੋਸੈਂਟ ਗਰਲਜ਼ (ਸਬਲਾ)
4. ਮੈਟਰਨਿਟੀ ਬੈਨੀਫਿਟ ਪ੍ਰੋਗਰਾਮ
5. ਬੇਬੇ ਨਾਨਕੀ ਲਾਡਲੀ ਬੇਟੀ ਕਲਿਆਣ ਸਕੀਮ
6. ਸੈਟਿੰਗ ਅੱਪ ਆਫ ਹੈਲਪ ਲਾਈਨ
7. ਡੋਮੈਸਟਿਕ ਵਾਇਲੈਂਸ ਐਕਟ-2005
8. ਮਾਈ ਭਾਗੋ ਵਿਦਿਆ ਸਕੀਮ
9. ਪੰਜਾਬ ਰਾਜ ਮਹਿਲਾ ਕਮਿਸ਼ਨ
10. ਵਨ ਸਟਾਪ ਸੈਂਟਰ ਸਕੀਮ
11. ਸਟੇਟ ਰਿਸੋਰਸ ਸੈਂਟਰ ਫਾਰ ਵੂਮੈਨ
12. ਟ੍ਰੇਨਿੰਗ ਕਮ ਪ੍ਰੋਡਕਸ਼ਨ ਸੈਂਟਰ, ਜਲੰਧਰ
13. ਔਰਤਾਂ ਲਈ ਟ੍ਰੇਨਿੰਗ ਅਤੇ ਰੁਜ਼ਗਾਰ ਪੈਦਾਕਰਨ ਲਈ ਸਪੋਰਟ ਪ੍ਰੋਗਰਾਮ (ਸਟੈਪ ਸਕੀਮ)
14. ਵਿਧਵਾ ਅਤੇ ਨਿਆਸਰਿਤ ਔਰਤਾਂ ਨੂੰ ਵਿੱਤੀ ਸਹਾਇਤਾ
15. ਰਾਸ਼ਟਰੀ ਪਰਿਵਾਰਿਕ ਲਾਭ ਸਕੀਮ

16. ਇੰਦਰਾ ਗਾਂਧੀ ਰਾਸ਼ਟਰੀ ਵਿਧਵਾ ਪੈਨਸ਼ਨ ਸਕੀਮ
17. ਸੰਗਠਿਤ ਬਾਲ ਵਿਕਾਸ ਸੇਵਾਵਾਂ ਸਕੀਮ (ਆਈ.ਸੀ.ਡੀ.ਐਸ.)
18. ਸਪਲੀਮੈਂਟਰੀ ਨਿਊਟ੍ਰੀਸ਼ਨ ਪ੍ਰੋਗਰਾਮ

**ਡਾਕਟਰ ਰਾਜ ਕੁਮਾਰ ਚੱਬੇਵਾਲ :** ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਤਾਂ ਮੈਂ ਕੈਪਟਨ ਅਮਰਿੰਦਰ ਸਿੰਘ ਜੀ ਨੂੰ ਅਤੇ ਉਨ੍ਹਾਂ ਦੀ ਕੈਬਨਿਟ ਨੂੰ ਬਹੁਤ ਬਹੁਤ ਵਧਾਈ ਦੇਣੀ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਮਹਿਲਾਵਾਂ ਦੇ ਸਸ਼ਕਤੀਕਰਨ ਦੇ ਤਹਿਤ 50% ਸੀਟਾਂ ਪੰਚਾਇਤ ਇਲੈਕਸ਼ਨਜ਼ ਵਿੱਚ, ਸੰਮਤੀ ਵਿੱਚ, ਜ਼ਿਲ੍ਹਾ ਪ੍ਰੀਸ਼ਦ ਵਿੱਚ ਰਿਜ਼ਰਵ ਕੀਤੀਆਂ ਹਨ, ਉਨ੍ਹਾਂ ਨੂੰ ਮੈਂ ਬਹੁਤ ਬਹੁਤ ਵਧਾਈ ਦਿੰਦਾ ਹਾਂ । (ਥੰਪਿੰਗ)

**ਮਾਨਯੋਗ ਸਪੀਕਰ :** ਸਵਾਲ ਪੁੱਛੋ ਜੀ।

**ਡਾਕਟਰ ਰਾਜ ਕੁਮਾਰ ਚੱਬੇਵਾਲ :** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮਹਿਲਾ ਜਾਗ੍ਰਿਤੀ ਸਕੀਮ ਨੂੰ ਹੋਰ ਪ੍ਰਭਾਵੀ ਕੀਤਾ ਜਾਵੇ ਕਿਉਂਕਿ ਮਾਨਸਾ ਵਿੱਚ ਇੱਕ ਸਰਵੇ ਦੌਰਾਨ ਨੋਟਿਸ ਵਿੱਚ ਆਇਆ ਕਿ ਅਵੇਰਨੈਸ ਜਿਹੜੀ ਹੈ, ਉਹ ਘੱਟ ਹੈ। Lack of Awareness is 40%, illiteracy is 32% and lack of political knowledge is 37%. ਮੈਂ ਪੁੱਛਣਾ ਚਾਹੁੰਦਾ ਹਾਂ ਕਿ ਮਹਿਲਾ ਜਾਗ੍ਰਿਤੀ ਸਕੀਮ ਨੂੰ ਹੋਰ ਪ੍ਰਭਾਵੀ ਬਣਾਉਣ ਦੇ ਲਈ ਕੀ ਕਦਮ ਚੁੱਕੇ ਜਾ ਰਹੇ ਹਨ ? ਦੂਸਰਾ ਕੁਐਸਚਨ ਮੇਰਾ ਇਹ ਹੈ ਕਿ ਬੈਂਕਾਂ ਤੋ ਲੋਨ ਲੈਣ ਵਿੱਚ ਸੈਲਫ ਹੈਲਪ ਗਰੁੱਪ ਨੂੰ ਬਹੁਤ ਸਮੱਸਿਆਵਾਂ ਆਉਂਦੀਆਂ ਹਨ, ਲੋਨ ਲੈਣ ਲਈ ਜਿਹੜੀ ਵਿਧੀ ਹੈ, ਉਸ ਨੂੰ ਸਰਲ ਬਣਾਉਣ ਦੇ ਲਈ ਕੀ ਉਪਰਾਲੇ ਕੀਤੇ ਜਾ ਰਹੇ ਹਨ ?

**ਮਾਨਯੋਗ ਸਪੀਕਰ :** ਚੱਬੇਵਾਲ ਜੀ, ਸਵਾਲ ਇਕੱਠੇ ਨਾ ਕਰੋ ਜੀ। ਇੱਕ-ਇੱਕ ਕਰਕੇ ਸਵਾਲ ਪੁੱਛੋ ਜੀ।

**ਰਾਜ ਮੰਤਰੀ :** ਇਹ ਗੱਲ ਠੀਕ ਹੈ ਕਿ ਮਹਿਲਾਵਾਂ ਵਿੱਚ ਅਵੇਰਨੈੱਸ ਨਹੀਂ ਹੈ। ਉਸ ਲਈ ਅਸੀਂ ਐਡਵਰਟਾਈਜ਼ਮੈਂਟ ਦਿਆਂਗੇ ਅਤੇ ਐਡਵਰਟਾਈਜ਼ਮੈਂਟ ਦੇ ਜ਼ਰੀਏ ਮਹਿਲਾਵਾਂ ਨੂੰ ਜਾਗ੍ਰਿਤ ਕਰਵਾਇਆ ਜਾਵੇਗਾ। ਅਸੀਂ ਇਸ ਤਰ੍ਹਾਂ ਕੋਸ਼ਿਸ਼ ਕਰਾਂਗੇ ਤਾਂ ਕਿ ਸਾਰੀਆਂ ਸਕੀਮਾਂ ਜਿਹੜੀਆਂ ਹਨ, ਉਹ ਮਹਿਲਾਵਾਂ ਤੱਕ ਪਹੁੰਚ ਸਕਣ।

**ਪ੍ਰੋਫੈਸਰ ਬਲਜਿੰਦਰ ਕੌਰ :** ਸਪਲੀਮੈਂਟਰੀ ਜੀ।

**ਮਾਨਯੋਗ ਸਪੀਕਰ :** ਕੀ ਕੁਝ ਰਹਿ ਗਿਆ ਹੈ? ਹਾਂ ਜੀ, ਦੱਸੋ।

**ਪ੍ਰੋਫੈਸਰ ਬਲਜਿੰਦਰ ਕੌਰ :** ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਸਪਲੀਮੈਂਟਰੀ ਰੱਖਣ ਦਾ ਸਮਾਂ ਦਿੱਤਾ। ਮੰਤਰੀ ਜੀ ਨੇ ਹੁਣੇ ਜਵਾਬ ਦਿੱਤਾ ਹੈ ਪਰ ਮੈਂ ਇਸ ਵਿੱਚ ਇੱਕ ਗੱਲ ਜ਼ਰੂਰ ਉਨ੍ਹਾਂ ਤੋਂ ਪੁੱਛਣਾ ਚਾਹਾਂਗੀ ਕਿ ਜਿਹੜੇ ਠੋਸ ਕਦਮ ਮਹਿਲਾਵਾਂ ਦੇ ਸਸ਼ਕਤੀਕਰਨ ਲਈ ਪੁੱਟੇ ਜਾ ਰਹੇ ਹਨ, ਕੀ ਉਹ ਕਾਫੀ ਹੋਣਗੇ ? ਇਸ

ਕੰਮ ਨੂੰ ਇਹ ਐਸ਼ਿਓਰ ਕਰਨ । ਅੱਜ ਜਿੰਨੀਆਂ ਵੀ ਮੰਦਭਾਗੀ ਘਟਨਾਵਾਂ ਮਹਿਲਾਵਾਂ ਨਾਲ ਵਾਪਰ ਰਹੀਆਂ ਹਨ, ਕੀ ਉਨ੍ਹਾਂ ਦੀ ਰੋਕਥਾਮ ਪਰਾਪਰ ਤਰੀਕੇ ਨਾਲ ਹੋ ਜਾਏਗੀ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮਹਿਲਾਵਾਂ ਲਈ ਤਕਰੀਬਨ 18 ਸਕੀਮਾਂ ਚੱਲ ਰਹੀਆਂ ਹਨ ਜਿਹੜੀਆਂ ਕਿ ਸੈਂਟਰ ਅਤੇ ਸਟੇਟ ਦੀਆਂ ਇਕੱਠੀਆਂ ਸਕੀਮਾਂ ਹਨ, ਉਸ ਦੇ ਜ਼ਰੀਏ ਅਸੀਂ ਬਹੁਤ ਕੋਸ਼ਿਸ਼ ਕਰ ਰਹੇ ਹਾਂ ਕਿ ਮਹਿਲਾਵਾਂ ਦੀਆਂ ਜੋ ਮੁਸ਼ਕਲਾਂ ਹਨ, ਉਹ ਸਾਡੇ ਤੱਕ ਪਹੁੰਚ ਸਕਣ। ਉਨ੍ਹਾਂ ਦੇ ਲਈ ਸੈਲਫ ਹੈਲਪ ਗਰੁੱਪ ਬਣਾਏ ਗਏ ਹਨ। ਉਹ ਇਨ੍ਹਾਂ ਗਰੁੱਪਜ਼ ਦੇ ਜ਼ਰੀਏ ਕੰਮ ਕਰਦੀਆਂ ਹਨ ਤੇ ਉਹ ਸਾਨੂੰ ਫੋਨ ਦੇ ਜ਼ਰੀਏ ਵੀ ਇਨਫਾਰਮੇਸ਼ਨ ਦੇ ਸਕਦੀਆਂ ਹਨ।

**ਮਾਨਯੋਗ ਸਪੀਕਰ :** ਧੰਨਵਾਦ।

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਸਪੀਕਰ ਸਾਹਿਬ, ਜਦੋਂ ਮੰਤਰੀ ਜੀ ਨੇ ਮਹਿਲਾ ਦੀ ਗੱਲ ਕੀਤੀ ਹੈ, ਉਨ੍ਹਾਂ ਦੀ ਸੁਰੱਖਿਆ ਦੀ ਗੱਲ ਕੀਤੀ ਹੈ। ਬੜੀ ਦੇਰ ਪਹਿਲਾਂ 1997 ਦੀ ਗੱਲ ਹੈ ਕਿ ਸੁਪਰੀਮ ਕੋਰਟ ਨੇ ਇੱਕ ਵਿਸਾਖਾ ਸਿੰਘ ਕੇਸ ਵਿੱਚ ਜੱਜਮੈਂਟ ਦਿੱਤੀ ਸੀ ਕਿ ਹਰ ਜਗ੍ਹਾ ਤੇ ਇੱਕ ਇੰਟਰਨਲ ਕਮੇਟੀ, ਮਹਿਲਾ ਦੀਆਂ ਸ਼ਿਕਾਇਤਾਂ ਸੁਣਨ ਲਈ ਕਮੇਟੀਆਂ ਹੋਣੀਆਂ ਚਾਹੀਦੀਆਂ ਹਨ। ਸਾਲ 2013 ਵਿੱਚ ਐਕਟ ਵੀ ਆ ਗਿਆ ਹੈ। ਉਹ ਕਮੇਟੀਆਂ ਪੰਜਾਬ ਵਿੱਚ ਬਿਲਕੁਲ ਨਹੀਂ ਚੱਲ ਰਹੀਆਂ। ਹੁਣੇ ਇੱਕ ਮਹਿਲਾ ਕਾਂਸਟੇਬਲ ਨੇ ਆਤਮਹੱਤਿਆ ਵੀ ਕੀਤੀ ਹੈ। ਮੈਂ ਮੰਤਰੀ ਸਾਹਿਬਾ ਨੂੰ ਬੇਨਤੀ ਕਰਦਾ ਹਾਂ ਕਿ ਉਹ ਦੱਸਣ ਕਿ ਵਿਸਾਖਾ ਸਿੰਘ ਕੇਸ ਅਤੇ ਸਾਲ 2013 ਦੇ ਐਕਟ ਅਧੀਨ ਇੰਟਰਨਲ ਕਮੇਟੀਆਂ ਜੋ ਮਹਿਲਾਵਾਂ ਦੀਆਂ ਸ਼ਿਕਾਇਤਾਂ ਸੁਣਦੀਆਂ ਹਨ, ਇਹ ਕਿੰਨੀ ਦੇਰ ਵਿੱਚ ਪੂਰੇ ਪੰਜਾਬ ਵਿੱਚ, ਸਬ ਡਵੀਜ਼ਨ ਲੈਵਲ, ਜ਼ਿਲ੍ਹਾ ਲੈਵਲ ਤੇ ਇਹ ਕਮੇਟੀਆਂ ਬਣਾ ਦਿੱਤੀਆਂ ਜਾਣਗੀਆਂ ? ਮਹਿਲਾਵਾਂ ਦੀ ਸੁਰੱਖਿਆ ਲਈ ਇਹ ਬਹੁਤ ਜ਼ਰੂਰੀ ਹੈ।

**ਰਾਜ ਮੰਤਰੀ :** ਸਪੀਕਰ ਸਾਹਿਬ, ਇਹ ਕਮੇਟੀਆਂ ਪਹਿਲਾਂ ਤੋਂ ਹੀ ਚੱਲ ਰਹੀਆਂ ਹਨ। ਕਾਫੀ ਸ਼ਿਕਾਇਤਾਂ ਵੀ ਆਉਂਦੀਆਂ ਹਨ, ਉਨ੍ਹਾਂ ਦਾ ਨਿਪਟਾਰਾ ਵੀ ਕੀਤਾ ਜਾਂਦਾ ਹੈ ਪਰ ਮੈਂ ਯਕੀਨ ਦਿਵਾਉਂਦੀ ਹਾਂ ਕਿ ਇਨ੍ਹਾਂ ਨੂੰ ਅਸੀਂ ਅਗਲੇ ਤਿੰਨ ਮਹੀਨਿਆਂ ਵਿੱਚ ਹੋਰ ਐਕਟਿਵ ਕਰ ਦੇਵਾਂਗੇ। (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

**ਮਾਨਯੋਗ ਸਪੀਕਰ :** ਧੰਨਵਾਦ। ਸਰਦਾਰ ਸੁਖਜਿੰਦਰ ਸਿੰਘ ਰੰਧਾਵਾ ਜੀ। (ਵਿਘਨ) (ਸ਼ੋਰ)

-----

### ਅਬੋਹਰ ਸ਼ਹਿਰ ਵਿੱਚ ਵਾਟਰ ਵਰਕਸ ਦੀ ਜਗ੍ਹਾ ਤੇ ਨਜਾਇਜ਼ ਕਬਜ਼ਾ

***412. ਸਰਦਾਰ ਹਰਪ੍ਰਤਾਪ ਸਿੰਘ ਅਜਨਾਲਾ (ਸਰਦਾਰ ਸੁਖਜਿੰਦਰ ਸਿੰਘ ਰੰਧਾਵਾ ਵੱਲੋਂ ਪੇਸ਼ ਕੀਤਾ ਗਿਆ) :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਉਨ੍ਹਾਂ ਦੇ ਨਾਂ ਕੀ ਹਨ ਜਿਨ੍ਹਾਂ ਲੋਕਾਂ ਨੇ ਰਿਕਾਰਡ ਵਿੱਚ ਹੇਰਾਫੇਰੀ ਕਰਕੇ ਅਬੋਹਰ

[ ਸਰਦਾਰ ਸੁਖਜਿੰਦਰ ਸਿੰਘ ਰੰਧਾਵਾ ]
ਸ਼ਹਿਰ ਵਿੱਚ ਵਾਟਰ ਵਰਕਸ ਦੀ ਜਗ੍ਹਾ ਤੇ ਨਜਾਇਜ਼ ਤਰੀਕੇ ਨਾਲ ਆਪਣੇ ਨਾਮ ਤੇ ਰਜਿਸਟਰੀ ਕਰਵਾ ਕੇ ਨਜਾਇਜ਼ ਕਬਜ਼ੇ ਕੀਤੇ ਹਨ ਅਤੇ ਸਰਕਾਰ ਵੱਲੋਂ ਇਸ ਤੇ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਸਰਦਾਰ ਨਵਜੋਤ ਸਿੰਘ ਸਿੱਧੂ :** ਜੀ ਹਾਂ। ਪ੍ਰਾਪਤ ਜਾਣਕਾਰੀ ਅਨੁਸਾਰ ਕੁਝ ਲੋਕਾਂ ਦੁਆਰਾ ਅਬੋਹਰ ਵਾਟਰ ਵਰਕਸ ਦੀ ਜ਼ਮੀਨ ਦੀਆਂ ਰਜਿਸਟਰੀਆਂ ਆਪਣੇ ਨਾਂ ਕਰਵਾਈਆਂ ਹਨ।

ਨਿਮਨ ਅਨੁਸਾਰ ਲੋਕਾਂ ਦੇ ਨਾਂ ਰਜਿਸਟਰੀਆਂ ਹੋਈਆਂ ਹਨ :

1. ਗੁਰਦਿੱਤ ਸਿੰਘ
2. ਮਹਿੰਦਰ ਪ੍ਰਤਾਪ ਪੁੱਤਰ ਸ਼੍ਰੀ ਅਮਰ ਸਿੰਘ ਵਾਸੀ ਅਬੋਹਰ
3. ਰਾਮ ਦਿਆਲ ਪੁੱਤਰ ਸ਼੍ਰੀ ਮਨੋਹਰ ਲਾਲ ਵਾਸੀ ਅਬੋਹਰ
4. ਪਰਮਜੀਤ ਸਿੰਘ ਪੁੱਤਰ ਸ਼੍ਰੀ ਦਿਲਰਾਜ ਸਿੰਘ ਵਾਸੀ ਬਾਦਲ ਜ਼ਿਲ੍ਹਾ ਸਰਦੂਲਗੜ੍ਹ
5. ਵਰਿੰਦਰਪਾਲ ਸਿੰਘ ਵਾਸੀ ਅਬੋਹਰ
6. ਅਸ਼ੋਕ ਕੁਮਾਰ ਵਾਸੀ ਅਬੋਹਰ

ਉਨ੍ਹਾਂ ਦੇ ਨਾਮ ਸਭ ਤੋਂ ਪਹਿਲਾਂ ਪਰਮਜੀਤ ਸਿੰਘ ਉਰਫ ਲਾਲੀ ਬਾਦਲ ਹੈ, ਵਾਸੀ ਬਾਦਲ, ਜ਼ਿਲ੍ਹਾ ਮੁਕਤਸਰ। (ਟਰੈਜ਼ਰੀ ਬੈਂਚਿਜ਼ ਵੱਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ)

ਸਰਕਾਰ ਵੱਲੋਂ ਜਾਂਚ ਉਪਰੰਤ ਨਿਯਮਾਂ ਅਨੁਸਾਰ ਸਖਤ ਕਾਰਵਾਈ ਕੀਤੀ ਜਾਵੇਗੀ ।

ਸਪੀਕਰ ਸਾਹਿਬ, ਮੈਂ ਜਾਣਕਾਰੀ ਦੇਣੀ ਚਾਹੁੰਦਾ ਹਾਂ ਕਿ ਅਬੋਹਰ ਵਿਖੇ 1931 ਵਿੱਚ ਬਣੇ ਵਾਟਰ ਵਰਕਸ ਦੀ ਸਮਰੱਥਾ ਨੂੰ ਵਧਾਉਣ ਲਈ 1961 ਵਿੱਚ ਸਵਾ ਨੌ ਏਕੜ ਜਗ੍ਹਾ ਐਕੁਆਇਰ ਕੀਤੀ ਗਈ ਜਿਸ ਜ਼ਮੀਨ ਦਾ ਮੁਆਵਜ਼ਾ ਬਹੁਤ ਵੱਡਾ ਦਿੱਤਾ ਗਿਆ। ਇਸ ਦਾ ਰਿਕਾਰਡ ਫਿਰੋਜ਼ਪੁਰ ਦੇ ਰਿਕਾਰਡ ਰੂਮ ਵਿੱਚ ਸੁਰੱਖਿਅਤ ਹੈ। 2007 ਵਿੱਚ ਜਦੋਂ ਸਰਕਾਰ ਬਦਲੀ ਅਤੇ ਅਕਾਲੀ-ਬੀ.ਜੇ.ਪੀ. ਦੀ ਸਰਕਾਰ ਦੇ ਗਠਨ ਤੋਂ ਬਾਅਦ ਅਕਾਲੀ ਦਲ ਦੇ ਨੇਤਾਵਾਂ ਨੇ ਸਰਕਾਰੀ ਰਿਕਾਰਡ ਨਾਲ ਛੇੜਛਾੜ ਕਰਕੇ ਕੁਝ ਜਗ੍ਹਾ ਦੀਆਂ ਰਜਿਸਟਰੀਆਂ ਆਪਣੇ ਨਾਮ ਕਰਵਾ ਲਈਆਂ। ਉਸ ਸਮੇਂ ਫਾਜ਼ਿਲਕਾ ਦੇ ਡੀ.ਸੀ. ਨੇ ਬਿਨਾਂ ਰਿਕਾਰਡ ਦੇਖੇ ਹੱਦਬੰਦੀ, ਕਬਜ਼ਾ ਅਤੇ ਨਿਸ਼ਾਨਦੇਹੀ ਕਰਵਾ ਦਿੱਤੀ। ਇੰਨਾ ਹੀ ਨਹੀਂ ਜਿਨ੍ਹਾਂ ਲੋਕਾਂ ਨੇ ਰਜਿਸਟਰੀਆਂ ਕਰਵਾਈਆਂ, ਉਨ੍ਹਾਂ ਨੂੰ ਖਸਰਾ ਨੰਬਰ ਵੀ ਵਧਾ ਕੇ ਦਿੱਤੇ।

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ 18 ਮਾਰਚ, 2016 ਨੂੰ ਇਹੀ ਸਵਾਲ ਮੈਂ ਉਸ ਵੇਲੇ ਇਸੇ ਹਾਊਸ ਵਿੱਚ ਕੀਤਾ ਸੀ। ਉਸ ਵੇਲੇ ਦੇ ਮੰਤਰੀ ਸਾਹਿਬ ਇੰਨੇ ਬੇਵੱਸ ਸਨ, ਕਿ ਉਨ੍ਹਾਂ ਨੇ ਵੀ ਉਠ ਕੇ ਕਿਹਾ ਕਿ ਘਪਲਾ ਹੋਇਆ ਹੈ। ਸਾਰੀ ਚੀਜ਼ ਮੰਨ ਗਏ।

**ਮਾਨਯੋਗ ਸਪੀਕਰ :** ਤੁਸੀਂ ਸਵਾਲ ਪੁੱਛੋ।

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ :** ਸਪੀਕਰ ਸਾਹਿਬ, ਜਿਹੜੀ ਚੋਰੀ ਹੋਈ, ਉਹ ਤਾਂ ਮੈਨੂੰ ਦੱਸਣ ਦਿਉ। (ਸ਼ੋਰ) ਜੇਕਰ ਮੈਂ ਸਿੱਧਾ ਹੀ ਕਹਿ ਦਿੱਤਾ ਤਾਂ ਗੱਲ ਹੀ ਨਹੀਂ ਬਣਨੀ। ਮੈਂ ਚੋਰੀ ਤਾਂ ਦੱਸਾਂ। ਮੰਤਰੀ ਇੰਨਾ ਬੇਵੱਸ ਸੀ। ਉਸ ਸਮੇਂ ਇੰਡੀਅਨ ਐਕਸਪ੍ਰੈਸ ਪੇਪਰ ਵਿੱਚ ਮੰਤਰੀ ਜੀ ਦਾ ਬਿਆਨ ਵੀ ਲੱਗਾ ਸੀ। ਮੰਤਰੀ ਸਾਹਿਬ ਕਹਿੰਦੇ ਸਨ ਕਿ ਜੇ ਮੁੱਖ ਮੰਤਰੀ ਸਾਹਿਬ ਕਹਿਣ ਤਾਂ ਮੈਂ ਇਨਕੁਆਰੀ ਕਰਵਾ ਦਿਆਂਗਾ। ਮੁੱਖ ਮੰਤਰੀ ਸਾਹਿਬ ਨੇ ਕਹਿ ਦਿੱਤਾ ਕਿ ਮੰਤਰੀ ਜੀ ਜੋ ਚਾਹੁੰਦੇ ਹਨ, ਕਰ ਲੈਣ। ਮੰਤਰੀ ਜੀ ਨੇ ਉਠ ਕੇ ਇਸੇ ਹਾਊਸ ਵਿੱਚ ਕਿਹਾ ਕਿ ਮੈਂ ਇਹ ਇਨਕੁਆਰੀ ਵਿਜੀਲੈਂਸ ਨੂੰ ਦਿੰਦਾ ਹਾਂ। ਅੱਜ ਡੇਢ ਸਾਲ ਹੋ ਗਿਆ ਹੈ ਪਰ ਨਾ ਇਨਕੁਆਰੀ ਆਈ, ਨਾ ਵਿਜੀਲੈਂਸ ਲੱਭਾ, ਨਾ ਕੋਈ ਬੰਦਾ ਲੱਭਾ। ਮੈਂ ਤੁਹਾਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਪਰਮਜੀਤ ਸਿੰਘ ਹੈ, ਇਸ ਦੀ ਸਰਦਾਰ ਸੁਖਬੀਰ ਸਿੰਘ ਬਾਦਲ ਨਾਲ ਕੀ ਰਿਸ਼ਤੇਦਾਰੀ ਹੈ ? ਕੀ ਉਸ ਵੇਲੇ ਦੇ ਡੀ.ਸੀ. ਨੇ, ਰੈਵੇਨਿਊ ਅਫ਼ਸਰ ਨੇ ....

**ਸਰਦਾਰ ਕੰਵਰਜੀਤ ਸਿੰਘ (ਵਿੱਤ ਮੰਤਰੀ, ਮਨਪ੍ਰੀਤ ਸਿੰਘ ਬਾਦਲ ਵੱਲ ਇਸ਼ਾਰਾ ਕਰਕੇ) :** ਬਾਦਲ ਸਾਹਿਬ ਦਾ ਰਿਸ਼ਤੇਦਾਰ ਹੈ।

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ :** ਇਹ ਵੀ ਜਵਾਬ ਦੇ ਦੇਣਗੇ। ਕੀ ਉਸ ਵੇਲੇ ਦੇ ਡੀ.ਸੀ., ਰੈਵੇਨਿਊ ਅਫ਼ਸਰ, ਕਮੇਟੀ ਦੇ ਅਫ਼ਸਰ, ਉਨ੍ਹਾਂ ਨੇ ਜਿਹੜਾ ਰਿਕਾਰਡ ਟੈਂਪਰ ਕੀਤਾ, ਉਨ੍ਹਾਂ ਬੰਦਿਆਂ ਅਤੇ ਉਸ ਵੇਲੇ ਦੇ ਲੀਡਰਾਂ ਨੇ ਜਿਨ੍ਹਾਂ ਨੇ ਮਿਲ ਕੇ ਹੇਰਾ-ਫੇਰੀ ਕੀਤੀ ਹੈ, ਮਾਨਯੋਗ ਮੁੱਖ ਮੰਤਰੀ ਸਾਹਿਬ ਬੈਠੇ ਹਨ, ਕੀ ਉਨ੍ਹਾਂ ਖਿਲਾਫ ਕਾਰਵਾਈ ਕੀਤੀ ਜਾਵੇਗੀ ? ਮੰਤਰੀ ਜੀ ਤੁਸੀਂ ਤਾਂ ਆਪਣੇ ਡਿਪਾਰਟਮੈਂਟ ਦੀ ਇਨਕੁਆਰੀ ਕਰੋਗੇ ਪਰ ਮੈਂ ਵਿਜੀਲੈਂਸ ਦੀ ਗੱਲ ਕਰਨ ਲੱਗਾ ਹਾਂ ਕਿ ਪਰਚਾ ਰਜਿਸਟਰ ਕਰਕੇ ਇਨਕੁਆਰੀ ਕਰਵਾਈ ਜਾਵੇਗੀ ਕਿਉਂਕਿ ਪਹਿਲਾਂ ਵਾਂਗ ਨਾ ਕਿਤੇ ਹੋ ਜਾਵੇ ਕਿ ਡੇਢ ਸਾਲ ਵਿੱਚ ਵਿਜੀਲੈਂਸ ਨੇ ਨਾ ਪਰਚਾ ਕੀਤਾ ਤੇ ਨਾ ਇਨਕੁਆਰੀ ਕੀਤੀ। ਇਸ ਲਈ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਹਿਲੇ ਪਰਚਾ ਦਰਜ ਕਰਕੇ ਉਸ ਤੋਂ ਬਾਅਦ ਇਨਕੁਆਰੀ ਕੀਤੀ ਜਾਵੇਗੀ ਜਾਂ ਨਹੀਂ ?

**ਮੰਤਰੀ :** ਸਭ ਤੋਂ ਪਹਿਲਾ ਤੁਹਾਡਾ ਸਵਾਲ ਕਿ ਬਾਦਲ ਸਾਹਿਬ ਨਾਲ ਕੀ ਰਿਸ਼ਤੇਦਾਰੀ ਹੈ, ਮੈਂ ਤੁਹਾਨੂੰ ਦੱਸ ਸਕਦਾ ਹਾਂ ਕਿ ਛੋਟੇ ਬਾਦਲ ਸਾਹਿਬ ਉਨ੍ਹਾਂ ਨੂੰ ਚਾਚੂ ਕਹਿੰਦੇ ਹਨ ਤੇ ਇਨ੍ਹਾਂ ਦੇ ਨਾਤੇ ਟੁੱਟ ਗਏ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸ਼੍ਰੀ ਪਵਨ ਕੁਮਾਰ ਟੀਨੂ ਆਪਣੀ ਸੀਟ ਤੇ ਬੈਠੇ-ਬੈਠੇ ਬਿਨਾਂ ਇਜਾਜ਼ਤ ਬੋਲ ਰਹੇ ਸਨ।) (ਵਿਘਨ, ਸ਼ੋਰ)

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ :** ਇਸ ਦਾ ਮਤਲਬ ਹੈ ਕਿ ਤੁਸੀਂ ਚੋਰੀ ਬਾਰੇ ਜਾਣਦੇ ਹੋ ।

**ਮੰਤਰੀ :** ਦੂਜੀ ਗੱਲ ਇਹ ਹੈ ਕਿ ਪਿੰਡਾਂ ਵਿੱਚ ਗਰੀਬਾਂ ਨੇ ਦੋ-ਦੋ ਮਰਲੇ ਜਗ੍ਹਾ ਮੱਲ ਲਈ

ਤੇ ਸਰਕਾਰ ਔਰ ਹਾਈ ਕੋਰਟ ਬਹੁਤ ਸਖਤ ਨਜ਼ਰੀਆ ਲੈ ਰਿਹਾ ਹੈ । ਜੇ ਸਾਬਕਾ ਚੀਫ ਮਨਿਸਟਰ ਦਾ ਰਿਸ਼ਤੇਦਾਰ ਜ਼ਮੀਨਾਂ ਦਬਦਾ ਹੈ, (ਚਾਚੂ, ਚਾਚੂ) ਤਾਂ ਮੈਂ ਚੀਫ ਮਨਿਸਟਰ ਕੈਪਟਨ ਅਮਰਿੰਦਰ ਸਿੰਘ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਵਿਜੀਲੈਂਸ ਇਨਕੁਆਰੀ ਕਰਵਾਈ ਜਾਵੇ ਕਿਉਂਕਿ law is bigger than anybody, it has to take its own course. ਭਾਵੇਂ ਡੀ.ਸੀ. ਹੋਵੇ ਜਾਂ ਡੀ.ਸੀ.ਐਮ ਹੋਵੇ, ਟੰਗ ਦਿਆਂਗੇ। (ਥੰਪਿੰਗ)

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ :** ਸਪੀਕਰ ਸਾਹਿਬ, ਸਪਲੀਮੈਂਟਰੀ ਜੀ। (ਵਿਘਨ, ਸ਼ੋਰ) ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਮੁੱਖ ਮੰਤਰੀ ਸਾਹਿਬ ਪਹਿਲਾਂ ਕੇਸ ਰਜਿਸਟਰ ਕਰਕੇ ਇਨਵੈਸਟੀਗੇਸ਼ਨ ਸ਼ੁਰੂ ਕਰਨਗੇ ਜਾਂ ਨਹੀਂ ਕਰਨਗੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਉਲਟਾ ਕਹਿ ਦਿੱਤਾ ਹੈ। ਪਹਿਲਾਂ ਇਨਵੈਸਟੀਗੇਸ਼ਨ ਹੁੰਦੀ ਹੈ, ਫਿਰ ਕੇਸ ਹੁੰਦਾ ਹੈ। So, what we will do is that I will handover the case to the vigilance and let them investigate this case. (ਵਿਘਨ, ਸ਼ੋਰ)

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਇੱਕ ਮਿੰਟ ਜੀ । ਮੈਂ ਸਵਾਗਤ ਕਰਨਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੇ at the drop of the hat, ਐਮ.ਐਲ. ਏ. ਸਾਹਿਬ ਨੇ ਅਖਬਾਰ ਦਿਖਾਈ ਹੈ, ਕੰਪਲੇਂਟ ਕੀਤੀ ਹੈ, ਸਵਾਲ ਪੁੱਛਿਆ ਹੈ ਤੇ ਮਨਿਸਟਰ ਸਾਹਿਬ ਨੇ ਤਾਰੀਫ ਕਰ ਦਿੱਤੀ ਔਰ ਮੁੱਖ ਮੰਤਰੀ ਸਾਹਿਬ ਨੇ ਵਿਜੀਲੈਂਸ ਇਨਕੁਆਰੀ ਆਰਡਰ ਕਰ ਦਿੱਤੀ ਹੈ ਪਰ ਕੀ ਰਾਣਾ ਗੁਰਜੀਤ ਸਿੰਘ ਦੇ ਕੇਸ ਵਿੱਚ....(ਵਿਘਨ, ਸ਼ੋਰ)।

**ਮਾਨਯੋਗ ਸਪੀਕਰ :** ਨਹੀਂ ਜੀ। ਨੈਕਸਟ। ਮਦਨ ਲਾਲ ਜਲਾਲਪੁਰ ਜੀ।
(ਵਿਘਨ, ਸ਼ੋਰ)

**Sardar Sukhpal Singh Khaira :** You (while pointing towards Treasury Benches) cannot have double standards. (Interruptions.)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕੁਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ ਜਿਸ ਕਾਰਨ ਕੁਝ ਸਾਫ ਸੁਣਾਈ ਨਹੀਂ ਦੇ ਰਿਹਾ ਸੀ। )

**ਮਾਨਯੋਗ ਸਪੀਕਰ :** ਬੈਠੋ, ਬੈਠੋ, ਬ੍ਰਹਮ ਮਹਿੰਦਰਾ ਜੀ ਬੋਲ ਰਹੇ ਹਨ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਇਹ ਪ੍ਰਸ਼ਨ ਕਾਲ ਦੀ ਤੌਹੀਨ ਹੈ। (ਵਿਘਨ, ਸ਼ੋਰ)

**ਸਰਦਾਰ ਸੁਖਪਾਲ ਸਿੰਘ ਖਹਿਰਾ :** ਅਸੀਂ ਕੋਈ ਐਫ.ਆਈ.ਆਰ. ਦੀ ਮੰਗ ਨਹੀਂ ਕਰ ਰਹੇ, ਅਸੀਂ ਇਨਕੁਆਰੀ ਦੀ ਮੰਗ ਕਰ ਰਹੇ ਹਾਂ। ਸ਼ਾਮਲਾਟ ਲੈਂਡ 142 ਕਨਾਲ, 458 ਕਨਾਲ ਗਿਰਦਾਵਰੀ ਲੈਂਡ, its cheating, Sir. ਇਹ ਤੁਹਾਡਾ (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ ਕਰਦੇ ਹੋਏ) ਡਬਲ ਸਟੈਂਡਰਡ ਹੈ।

**ਮੁੱਖ ਮੰਤਰੀ :** ਬੜੇ ਅਫਸੋਸ ਦੀ ਗੱਲ ਹੈ ਕਿ ਇਹ ਸਦਨ ਪੰਜਾਬ ਦੀ ਬਿਹਤਰੀ ਵਾਸਤੇ ਡਿਬੇਟਸ ਕਰਨ ਦਾ ਹੈ, ਇਹ ਕਪੂਰਥਲਾ ਸਿਆਸਤ ਤੇ ਕੋਈ ਦੰਗਲ ਨਹੀਂ ਹੈ। (ਥੰਪਿੰਗ)

**ਸਰਦਾਰ ਸੁਖਪਾਲ ਸਿੰਘ ਖਹਿਰਾ :** ਇਹ ਦੰਗਲ ਨਹੀਂ ਹੈ ਸਰ ਪੰਜਾਬ ਦੇ ਕਿਸਾਨਾਂ ਨਾਲ ਫਰਾਡ ਹੋਇਆ ਹੈ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਕੁਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ, ਜਿਸ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

-----

## ਪੀ.ਐਚ.ਸੀ., ਘਨੌਰ ਵਿੱਚ ਡਾਕਟਰਾਂ ਦੀ ਤੈਨਾਤੀ

***104. ਠੇਕੇਦਾਰ ਮਦਨ ਲਾਲ ਜਲਾਲਪੁਰ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪ੍ਰਾਇਮਰੀ ਹੈਲਥ ਸੈਂਟਰ, ਘਨੌਰ ਵਿਖੇ ਮੈਡੀਕਲ ਅਤੇ ਪੈਰ੍ਹਾ ਮੈਡੀਕਲ ਸਟਾਫ ਦੀਆਂ ਮਨਜ਼ੂਰਸ਼ੁਦਾ ਅਸਾਮੀਆਂ ਦੀ ਗਿਣਤੀ ਕਿੰਨੀ ਹੈ ਅਤੇ ਇਸ ਸਮੇਂ ਇਨ੍ਹਾਂ ਅਸਾਮੀਆਂ ਤੇ ਕਿਹੜੇ ਕਿਹੜੇ ਡਾਕਟਰ ਅਤੇ ਹੋਰ ਸਟਾਫ ਤੈਨਾਤ ਹੈ ਅਤੇ ਖਾਲੀ ਪਈਆਂ ਅਸਾਮੀਆਂ ਦੇ ਵੇਰਵੇ ਕੀ ਹਨ ?

**ਸ਼੍ਰੀ ਬ੍ਰਹਮ ਮਹਿੰਦਰਾ :** ਸ਼੍ਰੀਮਾਨ ਜੀ, ਮੁੱਢਲਾ ਸਿਹਤ ਕੇਂਦਰ (ਪੀ.ਐਚ.ਸੀ.) ਘਨੌਰ, ਜ਼ਿਲ੍ਹਾ ਪਟਿਆਲਾ ਵਿਖੇ ਡਾਕਟਰਾਂ ਅਤੇ ਹੋਰ ਅਮਲੇ ਦੀਆਂ ਕੁਲ ਮਨਜ਼ੂਰਸ਼ੁਦਾ ਅਸਾਮੀਆਂ 38 ਹਨ । ਇਨ੍ਹਾਂ ਮਨਜ਼ੂਰਸ਼ੁਦਾ ਅਸਾਮੀਆਂ ਵਿੱਚੋਂ ਕੁੱਲ 26 ਅਸਾਮੀਆਂ ਭਰੀਆਂ ਹੋਈਆਂ ਹਨ ਅਤੇ 13 ਅਸਾਮੀਆਂ ਖਾਲੀ ਹਨ । ਇਸ ਸੰਸਥਾ ਵਿਖੇ ਸੀਨੀਅਰ ਮੈਡੀਕਲ ਅਫਸਰ ਦੀ 01 ਮਨਜ਼ੂਰਸ਼ੁਦਾ ਅਸਾਮੀ ਹੈ ਜੋ ਕਿ ਭਰੀ ਹੋਈ ਹੈ। ਮੈਡੀਕਲ ਅਫਸਰਾਂ ਦੀਆਂ 06 ਮਨਜ਼ੂਰਸ਼ੁਦਾ ਅਸਾਮੀਆਂ ਹਨ ਜਿਨ੍ਹਾਂ ਵਿੱਚੋਂ 05 ਭਰੀਆਂ ਹੋਈਆਂ ਹਨ ਅਤੇ 01 ਅਸਾਮੀ ਖਾਲੀ ਹੈ । ਮੁੱਢਲਾ ਸਿਹਤ ਕੇਂਦਰ (ਪੀ.ਐਚ.ਸੀ.) ਘਨੌਰ, ਜ਼ਿਲ੍ਹਾ ਪਟਿਆਲਾ ਵਿਖੇ ਕੈਟਾਗਰੀਵਾਈਜ਼ ਮਨਜ਼ੂਰਸ਼ੁਦਾ, ਭਰੀਆਂ ਅਤੇ ਖਾਲੀ ਅਸਾਮੀਆਂ ਸਬੰਧੀ ਵੇਰਵਾ ਅਨੁਲੱਗ-'ੳ' ਤੇ ਹੈ।

**ਅਨੁਲੱਗ 'ੳ'**

**ਮੁੱਢਲਾ ਸਿਹਤ ਕੇਂਦਰ, ਘਨੌਰ, ਜ਼ਿਲ੍ਹਾ ਪਟਿਆਲਾ ਵਿਖੇ ਡਾਕਟਰਾਂ ਅਤੇ ਹੋਰ ਅਮਲੇ ਦੀ ਸ਼੍ਰੇਣੀਵਾਰ ਮਨਜ਼ੂਰਸ਼ੁਦਾ, ਭਰੀਆਂ ਅਤੇ ਖਾਲੀ ਅਸਾਮੀਆ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :**

| ਲੜੀ ਨੰ. | ਅਸਾਮੀ ਦਾ ਨਾਂ | ਮੁਢੱਲਾ ਸਿਹਤ ਕੇਂਦਰ, ਘਨੌਰ | | |
|---|---|---|---|---|
| | | **ਮਨਜ਼ੂਰਸ਼ੁਦਾ** | **ਭਰੀਆਂ** | **ਖਾਲੀ** |
| 1. | ਸੀਨੀਅਰ ਮੈਡੀਕਲ ਅਫਸਰ | 01 | 01 | 00 |
| 2. | ਮੈਡੀਕਲ ਅਫਸਰ (ਸਪੈਸ਼ਲਿਸਟ) | 04 | 03 | 01 |
| 3. | ਮੈਡੀਕਲ ਅਫਸਰ (ਜਨਰਲ) | 01 | 02 | 00 |
| 4. | ਮੈਡੀਕਲ ਅਫਸਰ (ਡੈਂਟਲ) | 01 | 01 | 00 |
| 5. | ਨਰਸਿੰਗ ਸਿਸਟਰ | 01 | 00 | 01 |
| 6. | ਸਟਾਫ ਨਰਸ | 06 | 04 | 02 |
| 7. | ਫਾਰਮਾਸਿਸਟ | 03 | 02 | 01 |
| 8. | ਰੇਡੀਓਗ੍ਰਾਫਰ01 | 01 | 00 | |
| 9. | ਐਮ.ਐਲ.ਟੀ. ਗ੍ਰੇਡ-1 | 01 | 01 | 00 |
| 10. | ਐਮ.ਐਲ.ਟੀ. ਗ੍ਰੇਡ-2 | 01 | 01 | 00 |
| 11. | ਮਲਟੀਪਰਪਜ਼ ਹੈਲਥ ਵਰਕਰ (ਮੇਲ) | 01 | 00 | 01 |
| 12. | ਐਲ.ਐਚ.ਵੀ. | 01 | 00 | 01 |
| 13. | ਮਲਟੀਪਰਪਜ਼ ਹੈਲਥ ਵਰਕਰ (ਮੇਲ) | 01 | 00 | 01 |
| 14. | ਕਲਰਕ | 01 | 01 | 00 |
| 15. | ਦਰਜਾ-4 | 14 | 09 | 05 |
| | ਕੁੱਲ ਜੋੜ | 39 | 26 | 13 |

**ਠੇਕੇਦਾਰ ਮਦਨ ਲਾਲ ਜਲਾਲਪੁਰ :** ਸਪੀਕਰ ਸਾਹਿਬ, ਮੰਤਰੀ ਜੀ ਨੇ ਆਪਣੇ ਜਵਾਬ ਵਿੱਚ ਕਿਹਾ ਹੈ ਕਿ 26 ਅਸਾਮੀਆਂ ਵਿੱਚੋਂ 13 ਅਸਾਮੀਆਂ ਖਾਲੀ ਪਈਆਂ ਹਨ । ਸਪੀਕਰ ਸਾਹਿਬ, ਮੇਰਾ ਹਲਕਾ ਪੰਜਾਬ ਦੇ ਬਾਰਡਰ ਤੇ ਸਥਿਤ ਹੈ ਤੇ ਇੱਥੋਂ ਮਰੀਜ਼ਾਂ ਨੂੰ ਇਲਾਜ ਵਾਸਤੇ ਆਮ ਪਟਿਆਲੇ ਹੀ ਜਾਣਾ ਪੈਂਦਾ ਹੈ ਕਿਉਂਕਿ ਜੇ ਮੌਕੇ ਤੇ ਦੇਖਿਆ ਜਾਵੇ

ਤਾਂ ਨਾ ਤਾਂ ਹਸਪਤਾਲ ਦੀ ਬਿਲਡਿੰਗ ਚੰਗੀ ਹੈ ਤੇ ਨਾ ਹੀ ਮਰੀਜ਼ਾਂ ਦਾ ਇਲਾਜ ਠੀਕ ਢੰਗ ਨਾਲ ਕੀਤਾ ਜਾਂਦਾ ਹੈ । ਇੱਕ ਐਂਬੂਲੈਂਸ ਹੈ ਪਰ ਉਹ ਆਪ ਬਿਮਾਰ ਹੈ । ਸਟਾਫ ਦੇ ਕਮਰੇ ਅਤੇ ਡਾਕਟਰ ਦਾ ਕਮਰਾ ਵੀ ਨਹੀਂ ਹੈ । ਐਮਰਜੰਸੀ ਬਲਾਕ ਵਿੱਚ ਕੋਈ ਅੰਦਰ ਵੜ ਕੇ ਰਾਜ਼ੀ ਨਹੀਂ ਪਰ ਇੱਥੇ 400 ਮਰੀਜ਼ਾਂ ਦੀ ਰੋਜ਼ਾਨਾ ਓ.ਪੀ.ਡੀ. ਹੈ । ਡਾਕਟਰਾਂ ਦੀ ਘਾਟ ਹੋਣ ਕਾਰਨ ਤਕਰੀਬਨ ਅੱਧੇ ਮਰੀਜ਼ ਬਿਨਾਂ ਇਲਾਜ ਤੋਂ ਘਰ ਪਰਤ ਜਾਂਦੇ ਹਨ । ਇਸ ਲਈ ਕੀ ਮੰਤਰੀ ਜੀ ਇਹ ਵਿਸ਼ਵਾਸ ਦਿਵਾਉਣਗੇ ਕਿ ਪਹਿਲ ਦੇ ਆਧਾਰ ਤੇ ਪੀ.ਐਚ.ਸੀ., ਘਨੌਰ ਵਿਖੇ ਖਾਲੀ ਰਹਿੰਦੀਆਂ ਅਸਾਮੀਆਂ ਨੂੰ ਤੁਰੰਤ ਭਰਿਆ ਜਾਵੇਗਾ ?

**ਮੰਤਰੀ :** ਸਪੀਕਰ ਸਾਹਿਬ, ਜਿਸ ਤਰ੍ਹਾਂ ਮੈਂ ਦੱਸਿਆ ਹੈ, ਸਾਰੇ ਪੰਜਾਬ ਵਿੱਚ ਹੀ ਬੁਰਾ ਹਾਲ ਹੈ ਔਰ ਸੀ.ਐਮ. ਸਾਹਿਬ ਨੇ ਬੜੀ ਠੀਕ ਗੱਲ ਕਹੀ ਹੈ ਕਿ ਅਸੀਂ ਸਾਰੇ ਸਿਸਟਮ ਦਾ ਸੁਧਾਰ ਕਰਾਂਗੇ ਪਰ ਮੈਂ ਇੱਕ ਗੱਲ ਤੁਹਾਨੂੰ ਐਸ਼ਿਓਰ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਜਿੱਥੇ ਜਿੱਥੇ ਵੀ ਵੈਕੈਂਸੀਜ਼ ਖਾਲੀ ਹਨ, ਇਨ੍ਹਾਂ ਨੂੰ ਭਰਨ ਦੀ ਪੂਰੀ ਕੋਸ਼ਿਸ਼ ਕੀਤੀ ਜਾਵੇਗੀ। ਮੈਂ ਮੈਂਬਰ ਸਾਹਿਬ ਨੂੰ ਐਸ਼ਿਓਰ ਕਰਦਾ ਹਾਂ ਕਿ ਜਿਹੜੀ ਇਨ੍ਹਾਂ ਨੇ ਗੱਲ ਕਹੀ ਹੈ, ਉਸ ਨੂੰ ਮੈਂ ਠੀਕ ਵੀ ਕਰਾਂਗਾ ਤੇ ਉਥੇ ਜਿਹੜੀ ਡਾਕਟਰਾਂ ਦੀ ਘਾਟ ਹੈ, ਉਸ ਨੂੰ ਵੀ ਦੂਰ ਕੀਤਾ ਜਾਵੇਗਾ । ਇਸ ਤੋਂ ਇਲਾਵਾ ਜਿਹੜੀ ਉਥੇ ਐਂਬੂਲੈਂਸ ਦੀ ਘਾਟ ਹੈ, ਉਹ ਵੀ ਪੂਰੀ ਕੀਤੀ ਜਾਵੇਗੀ । ਇਹ ਇੱਕ ਐਸਾ ill health ਵਾਲਾ ਪੋਰਟੀਫੋਲੀਓ ਮੈਂ ਇਨਹੈਰਿਟ ਕੀਤਾ ਹੈ । ਇਹ ਸਾਰੀਆਂ ਪਿਛਲੀ ਸਰਕਾਰ ਦੀਆਂ ਦੇਣਾਂ ਹਨ । ਇਸ ਹਾਲਾਤ ਵਿੱਚ ਮੈਨੂੰ ਇੱਕ ਡਾਇਰੈਕਸ਼ਨਲੈੱਸ ਮਹਿਕਮਾ ਮਿਲਿਆ ਹੈ । ਮੈਂ ਇਸ ਨੂੰ ਕੁਰੈਕਟ ਕਰਨ ਦੀ ਕੋਸ਼ਿਸ਼ ਕਰ ਰਿਹਾ ਹਾਂ ਔਰ ਮੈਂ ਮੈਂਬਰ ਸਾਹਿਬ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਜਿਹੜੀਆਂ ਕਮੀਆਂ ਇਸ ਪੀ.ਐਚ.ਸੀ. ਵਿੱਚ ਹਨ ਔਰ ਪੰਜਾਬ ਵਿੱਚ ਜਿੱਥੇ ਵੀ ਕਮੀਆਂ ਹਨ, ਉਨ੍ਹਾਂ ਨੂੰ ਪੂਰਾ ਕਰਨ ਦੀ ਕੋਸ਼ਿਸ਼ ਕਰਾਂਗਾ ।

-----

## ਨਿਸ਼ਾਨ ਵਾਲਾ ਪ੍ਰਸ਼ਨ ਨੰ. : 52

**ਸਰਦਾਰ ਕੰਵਰਜੀਤ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਸਮਾਂ ਦਿੱਤਾ ਹੈ ।

**ਮਾਨਯੋਗ ਸਪੀਕਰ :** ਤੁਸੀਂ ਸਵਾਲ ਬੋਲੋ ਜੀ ।

**ਸਰਦਾਰ ਕੰਵਰਜੀਤ ਸਿੰਘ :** ਸਪੀਕਰ ਸਾਹਿਬ, ਪ੍ਰੈਸ ਗੈਲਰੀ ਵਿੱਚ....... (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਅਗਲਾ ਸਵਾਲ, ਸਰਦਾਰ ਸੁਰਜੀਤ ਸਿੰਘ ਧੀਮਾਨ । (ਵਿਘਨ) (ਸ਼ੋਰ) ਅਗਲਾ ਸਵਾਲ, ਸਰਦਾਰ ਸੁਰਜੀਤ ਸਿੰਘ ਧੀਮਾਨ ਜੀ ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਕੰਵਰਜੀਤ ਸਿੰਘ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ ।)

(ਸੰਬੰਧਿਤ ਮਾਨਯੋਗ ਮੈਂਬਰ ਵੱਲੋਂ ਸਵਾਲ ਪੇਸ਼ ਨਹੀਂ ਕੀਤਾ ਗਿਆ ।)

-----

## ਪਿੰਡ ਤੋਤਾਪੁਰੀ ਦੇ ਗੰਦੇ ਪਾਣੀ ਦੀ ਨਿਕਾਸੀ ਕਰਨਾ

*149. **ਸਰਦਾਰ ਸੁਰਜੀਤ ਸਿੰਘ ਧੀਮਾਨ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਹਲਕਾ ਅਮਰਗੜ੍ਹ ਵਿੱਚ ਪੈਂਦੇ ਪਿੰਡ ਤੋਤਾਪੁਰੀ ਵਿੱਚੋਂ ਗੰਦੇ ਪਾਣੀ ਦੀ ਨਿਕਾਸੀ ਲਈ ਲੋੜੀਂਦੇ ਪ੍ਰਬੰਧ ਕਰਨ ਅਤੇ ਇਸ ਪਾਣੀ ਨੂੰ ਇਕੱਠਾ ਕਰਨ ਲਈ ਜਗ੍ਹਾ ਦਾ ਪ੍ਰਬੰਧ ਕਰਨ ਲਈ ਵਿਚਾਰ ਕਰ ਰਹੀ ਹੈ; ਜੇਕਰ ਕਰ ਰਹੀ ਹੈ ਤਾਂ ਇਹ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਸ਼੍ਰੀਮਾਨ ਜੀ, ਨਹੀਂ ਜੀ । ਇਸ ਸਬੰਧੀ ਸਰਕਾਰ ਪਾਸ ਕੋਈ ਤਜਵੀਜ਼ ਨਹੀਂ ਹੈ ।

**ਸਰਦਾਰ ਸੁਰਜੀਤ ਸਿੰਘ ਧੀਮਾਨ :** ਸਪੀਕਰ ਸਾਹਿਬ, ਨਹੀਂ ਕਹਿਣ ਨਾਲ ਗੁਜ਼ਾਰਾ ਨਹੀਂ ਹੋਣਾ । ਇਹ ਬਹੁਤ ਵੱਡਾ ਮਸਲਾ ਹੈ । ਤੋਤਾਪੁਰੀ ਬਸਤੀ ਵਿੱਚ ਪਹਿਲੀ ਵਾਰ ਪੰਚਾਇਤ ਬਣੀ ਹੈ । ਉਥੇ ਗਲੀਆਂ ਨਾਲੀਆਂ ਪੱਕੀਆਂ ਤਾਂ ਹੋ ਚੁੱਕੀਆਂ ਹਨ ਪਰ ਪਾਣੀ ਦੀ ਨਿਕਾਸੀ ਨਹੀਂ ਹੈ । ਜੇ ਪਾਣੀ ਦੀ ਨਿਕਾਸੀ ਨਾ ਕਰੀਏ ਤਾਂ ਜਿਹੜਾ ਰੋਡ ਹੈ, ਉਹ ਵੀ ਟੁੱਟ ਜਾਵੇਗਾ ਤੇ ਉਥੇ ਨਰਕ ਵਰਗੀ ਜ਼ਿੰਦਗੀ ਬਣ ਜਾਵੇਗੀ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਆਸ਼ਵਾਸਨ ਚਾਹੁੰਦਾ ਹਾਂ ਕਿ ਇਸ ਦੀ ਕੋਈ ਨਾ ਕੋਈ ਪਰਪੋਜ਼ਲ ਬਣਾ ਕੇ ਜ਼ਰੂਰ ਕੋਈ ਰਾਹ ਕੱਢਿਆ ਜਾਵੇ ।

**ਮੰਤਰੀ :** ਸਪੀਕਰ ਸਾਹਿਬ, ਇਸ ਪਿੰਡ ਦੀ ਪੰਚਾਇਤ ਦੀ ਕੋਈ ਜ਼ਮੀਨ ਨਹੀਂ ਹੈ ਔਰ ਪਰਾਬਲਮ ਜਿਹੜੀ ਹੈ, ਉਹ ਬਿਲਕੁਲ ਠੀਕ ਹੈ । ਮੈਂ ਮੈਂਬਰ ਸਾਹਿਬ ਨਾਲ ਸਲਾਹ ਕਰ ਲਵਾਂਗਾ । ਜੇ ਜ਼ਮੀਨ ਐਕੁਆਇਰ ਕਰਨ ਦੀ ਲੋੜ ਪਈ ਤਾਂ ਉਹ ਵੀ ਕਰਾਂਗੇ ਤੇ ਪਰਾਬਲਮ ਵੀ ਜ਼ਰੂਰ ਹੱਲ ਕਰਾਂਗੇ ।

**ਸਰਦਾਰ ਸੁਰਜੀਤ ਸਿੰਘ ਧੀਮਾਨ :** ਧੰਨਵਾਦ ਜੀ ।

-----

## ਹਲਕਾ ਸ਼ੁਤਰਾਣਾ ਦੇ ਖਾਲਿਆਂ ਅਤੇ ਸੂਇਆਂ ਦੀ ਸਫਾਈ

*67. **ਸਰਦਾਰ ਨਿਰਮਲ ਸਿੰਘ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸ਼ੁਤਰਾਣਾ ਹਲਕੇ ਵਿੱਚ ਪੈਂਦੇ ਖਾਲਿਆਂ ਅਤੇ ਸੂਇਆਂ ਦੀ ਸਫਾਈ ਕਦੋਂ ਕਰਵਾਈ ਗਈ ਸੀ ਅਤੇ ਕੀ ਇਸ ਵਿੱਤੀ ਸਾਲ ਦੌਰਾਨ ਇਨ੍ਹਾਂ ਸੂਇਆਂ ਅਤੇ ਖਾਲਿਆਂ ਦੀ ਸਫਾਈ ਕਰਵਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਰਾਣਾ ਗੁਰਜੀਤ ਸਿੰਘ :** ਸ਼ੁਤਰਾਣਾ ਵਿਧਾਨ ਸਭਾ ਹਲਕੇ ਵਿੱਚ ਪੈਂਦੇ ਸੂਇਆਂ ਦੀ ਸਫਾਈ ਪਿਛਲੇ ਸਾਲ ਖਰੀਫ ਸੀਜ਼ਨ 2016 ਤੋਂ ਪਹਿਲਾਂ ਕਰਵਾਈ ਗਈ ਸੀ ।

ਹਾਂ ਜੀ, ਇਸ ਵਿੱਤੀ ਸਾਲ ਦੌਰਾਨ ਇਨ੍ਹਾਂ ਸੂਇਆਂ ਦੀ ਸਫਾਈ ਦਾ ਕੰਮ ਰਬੀ ਸੀਜ਼ਨ ਤੋਂ ਪਹਿਲਾਂ ਕਰਵਾ ਦਿੱਤਾ ਜਾਵੇਗਾ ।

ਖਾਲਿਆਂ ਦੀ ਸਫਾਈ/ਦੇਖਭਾਲ ਦਾ ਕੰਮ ਸੰਬੰਧਿਤ ਕਿਸਾਨਾਂ ਵੱਲੋਂ ਆਪਣੇ ਪੱਧਰ ਤੇ ਕੀਤਾ ਜਾਂਦਾ ਹੈ ।

**ਸਰਦਾਰ ਨਿਰਮਲ ਸਿੰਘ :** ਸਪੀਕਰ ਸਾਹਿਬ, ਮੈਂ ਪਿਛਲੇ 25 ਸਾਲ ਤੋਂ ਇਸ ਹਲਕੇ ਦੀ ਸੇਵਾ ਕਰ ਰਿਹਾ ਹਾਂ ਪਰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਸੂਇਆਂ ਤੇ ਖਾਲਿਆਂ ਦੀ ਸਫਾਈ ਕਦੀ ਵੀ ਨਹੀਂ ਹੋਈ। ਸਿਰਫ ਇੱਕ ਵਾਰ ਇਹ ਸਫਾਈ ਹੋਈ ਹੈ ਤੇ ਉਦੋਂ ਵੀ ਕੈਪਟਨ ਸਾਹਿਬ ਦੀ ਸਰਕਾਰ ਸੀ। ਉਸ ਵਿੱਚ ਜਾ ਕੇ ਦੇਖੋ, ਗੋਡੇ ਗੋਡੇ ਘਾਹ ਖੜ੍ਹਾ ਹੈ । ਕਿਸੇ ਨੇ ਸਫਾਈ ਨਹੀਂ ਕਰਵਾਈ । ਉਨ੍ਹਾਂ ਦੇ ਹਾਲਾਤ ਇੰਨੇ ਮਾੜੇ ਹਨ ਕਿ ਉਥੇ ਜਾ ਕੇ ਦੇਖੋ, ਕਿਸਾਨ ਹਾਹਾਕਾਰ ਕਰ ਰਹੇ ਹਨ । ਮੇਰੀ ਬੇਨਤੀ ਹੈ ਕਿ ਮੰਤਰੀ ਜੀ ਯਕੀਨ ਦਿਵਾਉਣ ਕਿ ਕਦੋਂ ਤੱਕ ਇਨ੍ਹਾਂ ਦੀ ਸਫਾਈ ਕਰਵਾ ਦਿੱਤੀ ਜਾਵੇਗੀ ?

**ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੁੱਖ ਮੰਤਰੀ ਸਾਹਿਬ ਦਾ ਆਦੇਸ਼ ਹੈ । ਇਨ੍ਹਾਂ ਨੂੰ ਮੁੱਖ ਮੰਤਰੀ ਸਾਹਿਬ ਦੇ ਸਾਹਮਣੇ ਦੱਸ ਚੁੱਕੇ ਹਾਂ ਕਿ ਖਾਲਿਆਂ ਅਤੇ ਨਹਿਰਾਂ ਦਾ ਹਾਲ ਬਹੁਤ ਮਾੜਾ ਹੈ । ਪਿਛਲੇ ਸਮੇਂ ਵਿੱਚ ਪੈਸਾ ਪੂਰਾ ਲੱਗ ਨਹੀਂ ਪਾਇਆ, ਕੰਮ ਪੂਰਾ ਨਹੀਂ ਹੋਇਆ ਤੇ ਮੁੱਖ ਮੰਤਰੀ ਸਾਹਿਬ ਨੇ ਆਦੇਸ਼ ਦਿੱਤੇ ਹਨ ਕਿ ਆਉਣ ਵਾਲੇ ਸਮੇਂ ਦੇ ਵਿੱਚ ਇਨ੍ਹਾਂ ਕੰਮਾਂ ਨੂੰ ਪਹਿਲ ਦੇ ਆਧਾਰ ਤੇ ਲਿਆ ਜਾਵੇ। ਮੈਂ ਆਸ਼ਵਾਸਨ ਦੇਣਾ ਚਾਹੁੰਦਾ ਹਾਂ ਕਿ ....

**ਮਾਨਯੋਗ ਸਪੀਕਰ :** ਪ੍ਰਸ਼ਨ ਕਾਲ ਖਤਮ ਹੁੰਦਾ ਹੈ, ਰਾਣਾ ਜੀ।

-----

## UNSTARRED QUESTIONS AND ANSWERS

### ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ. : 4**

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

-----

### ਚਿੱਟੇ-ਫੰਡ ਕੰਪਨੀਆਂ ਵੱਲੋਂ ਧੋਖਾਧੜੀ ਦੇ ਮਾਮਲੇ

**7. ਸ਼੍ਰੀ ਅਮਨ ਅਰੋੜਾ :** ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਰਾਜ ਵਿੱਚ ਮਿਤੀ 1.4.2012 ਤੋਂ 31.3.2017 ਤੱਕ ਕਿੰਨੀਆਂ ਚਿੱਟ-ਫੰਡ ਕੰਪਨੀਆਂ ਤੇ ਲੋਕਾਂ ਨਾਲ ਧੋਖਾਧੜੀ ਕਰਨ ਕਾਰਨ ਕੇਸ ਦਰਜ ਕੀਤੇ ਗਏ ਅਤੇ ਇਨ੍ਹਾਂ ਕੇਸਾਂ ਦਾ

** Reply to this unstarred question No.4 has not been received till 5-6-2018 i.e. the date on which this Debate was sent to the press for final printing.

[ ਸ਼੍ਰੀ ਅਮਨ ਅਰੋੜਾ ]

ਸਟੇਟਸ ਕੀ ਹੈ; ਵੇਰਵਾ ਦਿੱਤਾ ਜਾਵੇ;

(ਅ) ਕੀ ਸਰਕਾਰ ਦੋਸ਼ੀ ਚਿੱਟ ਫੰਡ ਕੰਪਨੀਆਂ/ਵਿਅਕਤੀਆਂ ਦੀ ਬੇਨਾਮੀ ਜਾਇਦਾਦਾਂ ਦਾ ਪਤਾ ਲਗਾ ਕੇ ਸੁਪਰੀਮ ਕੋਰਟ ਵੱਲੋਂ ਬਣੀ ਲੋਡਾ ਕਮੇਟੀ ਦੀਆਂ ਹਦਾਇਤਾਂ ਮੁਤਾਬਕ ਕੋਈ ਕਾਰਵਾਈ ਕਰ ਰਹੀ ਹੈ; ਜੇਕਰ ਹਾਂ ਤਾਂ ਵੇਰਵਾ ਦਿੱਤਾ ਜਾਵੇ;

(ੲ) ਕੀ ਸਰਕਾਰ ਕੋਈ ਅਜਿਹਾ ਵਿਸ਼ੇਸ਼ ਕਨੂੰਨੀ ਉਪਬੰਧ ਕਰ ਰਹੀ ਹੈ ਜਿਸ ਨਾਲ ਅਜਿਹੇ ਧੋਖਾਧੜੀ ਦੇ ਕੇਸਾਂ ਨੂੰ ਰੋਕਿਆ ਜਾ ਸਕੇ ?

**ਸਰਦਾਰ ਮਨਪ੍ਰੀਤ ਸਿੰਘ ਬਾਦਲ :** (ੳ) ਮਿਤੀ 1.4.2012 ਤੋਂ 31.3.2017 ਤੱਕ 19 ਚਿੱਟ ਫੰਡ ਕੰਪਨੀਆਂ ਦੇ ਖਿਲਾਫ ਕੁੱਲ 63 ਮੁਕੱਦਮੇ ਦਰਜ ਹੋਏ ਹਨ । ਇਨ੍ਹਾਂ ਕੇਸਾਂ ਦਾ ਸਟੇਟਸ ਹੇਠ ਲਿਖੇ ਅਨੁਸਾਰ ਹੈ :

1. ਜ਼ੇਰ ਤਫਤੀਸ਼ : 38
2. ਜ਼ੇਰ ਸਮਾਇਤ ਅਦਾਲਤ : 09
3. ਸਜ਼ਾ : 02
4. ਬਰੀ : 04
5. ਅਖਰਾਜ : 04
6. ਮਾਨਯੋਗ ਪੰਜਾਬ ਐਂਡ ਹਰਿਆਣਾ ਹਾਈ ਕੋਰਟ ਵੱਲੋਂ ਰੱਦ ਕੀਤੇ ਮੁਕੱਦਮੇ : 06

(ਅ) ਨਹੀਂ ਜੀ । ਪੀ.ਏ.ਸੀ. ਕੰਪਨੀ ਰਾਜ ਵਿੱਚ ਰਜਿਸਟਰਡ ਨਹੀਂ ਹੈ ।

ਰਾਜ ਸਰਕਾਰ ਕੇਵਲ ਰਾਜ ਵਿੱਚ ਰਜਿਸਟਰਡ ਚਿੱਟ ਫੰਡ ਕੰਪਨੀਆਂ ਵਿਰੁੱਧ ਕਾਰਵਾਈ ਬਣਦੀ ਹੈ ।

ਸੁਪਰੀਮ ਕੋਰਟ ਵੱਲੋਂ ਲੋਡਾ ਕਮੇਟੀ ਨੂੰ ਪੀ.ਏ.ਸੀ.ਐਲ. ਦੀਆਂ ਜਾਇਦਾਦਾਂ ਨੂੰ ਵੇਚਣ ਲਈ ਸਥਾਪਿਤ ਕੀਤਾ ਗਿਆ ਹੈ ਤਾਂ ਜੋ ਜਾਇਦਾਦਾਂ ਨੂੰ ਵੇਚਣ ਉਪਰੰਤ ਪ੍ਰਾਪਤ ਧਨ ਰਾਸ਼ੀ ਨੂੰ ਜਮ੍ਹਾਂ ਕਰਤਾਵਾਂ ਵਿੱਚ ਵੰਡਿਆ ਜਾ ਸਕੇ ।

(ੲ) ਹਾਂ ਜੀ । ਇਸ ਸੰਬੰਧ ਵਿੱਚ ਪੰਜਾਬ ਪ੍ਰੋਟੈਕਸ਼ਨ ਆਫ ਇੰਟਰਸਟ ਆਫ ਡਿਪੋਜ਼ਿਟਰਜ਼ (ਇੰਨ ਫਾਇਨਾਂਸ਼ੀਅਲ ਇਸਟੈਬਲਿਸ਼ਮੈਂਟ) ਬਿਲ, 2015 ਪੰਜਾਬ ਵਿਧਾਨ ਸਭਾ ਵੱਲੋਂ ਸਤੰਬਰ, 2015 ਵਿੱਚ ਪ੍ਰਵਾਨ ਕੀਤਾ ਗਿਆ ਸੀ ਜਿਸ ਨੂੰ ਮਾਨਯੋਗ ਰਾਸ਼ਟਰਪਤੀ ਜੀ ਦੀ ਪ੍ਰਵਾਨਗੀ ਲਈ ਭਾਰਤ ਸਰਕਾਰ ਨੂੰ ਭੇਜਿਆ ਗਿਆ ਸੀ । ਭਾਰਤ ਸਰਕਾਰ ਵੱਲੋਂ ਬਿਲ ਤੇ ਟਿੱਪਣੀਆਂ ਅਤੇ ਸੁਝਾਅ ਪ੍ਰਾਪਤ ਹੋਏ ਹਨ ਜਿਨ੍ਹਾਂ ਨੂੰ ਪੰਜਾਬ ਪ੍ਰੋਟੈਕਸ਼ਨ ਆਫ ਇੰਟਰਸਟ ਆਫ ਡਿਪਾਜ਼ਿਟਰਜ਼ (ਇੰਨ ਫਾਇਨਾਂਸ਼ੀਅਲ ਇਸਟੈਬਲਿਸ਼ਮੈਂਟ) ਬਿਲ, 2016 ਵਿੱਚ ਸ਼ਾਮਲ ਕਰਨ ਉਪਰੰਤ ਖਰੜਾ ਤਿਆਰ ਕੀਤਾ ਗਿਆ ਹੈ । ਕਨੂੰਨੀ ਸਮੀਰ ਜੀ ਦੀ ਸਲਾਹ ਅਨੁਸਾਰ ਭਾਰਤ ਸਰਕਾਰ ਨੂੰ ਭੇਜਿਆ ਗਿਆ ਬਿਲ ਵਾਪਸ ਲੈਣ ਉਪਰੰਤ ਨਵਾਂ ਬਿਲ ਪੰਜਾਬ ਵਿਧਾਨ ਸਭਾ ਵਿੱਚ ਪਾਸ ਕੀਤਾ ਜਾਣਾ ਹੈ । ਬਿਲ ਵਾਪਸ ਲੈਣ ਦੀ ਪ੍ਰਕਿਰਿਆ ਸ਼ੁਰੂ ਕਰ ਦਿੱਤੀ ਗਈ ਹੈ ਜੀ ।

-----

## ਸਕੂਲਾਂ ਦੇ ਬਿਜਲੀ ਬਿਲਾਂ ਦੀ ਅਦਾਇਗੀ

**8. ਸ਼੍ਰੀ ਅਮਨ ਅਰੋੜਾ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਰਾਜ ਵਿਚ ਪ੍ਰਾਇਮਰੀ, ਮਿਡਲ, ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ ਅਤੇ ਕੀ ਇਨ੍ਹਾਂ ਸਕੂਲਾਂ ਦੇ ਸਾਲ 2016–17 ਦੇ ਬਿਜਲੀ ਦੇ ਬਿਲਾਂ ਦੀ ਅਦਾਇਗੀ ਕਰ ਦਿੱਤੀ ਗਈ ਹੈ;

(ਅ) ਕੀ ਸਾਲ 2016–17 ਦੌਰਾਨ ਸਕੂਲਾਂ ਵਿਚ ਬਿਜਲੀ ਦੇ ਕੁਨੈਕਸ਼ਨ ਅਦਾਇਗੀ ਨਾ ਹੋਣ ਕਾਰਨ ਕੱਟੇ ਗਏ ਹਨ ; ਜੇਕਰ ਅਜਿਹਾ ਹੈ ਤਾਂ ਬਿਜਲੀ ਦੇ ਬਿਲਾਂ ਦੀ ਅਦਾਇਗੀ ਕਰਨ ਸਬੰਧੀ ਸਰਕਾਰ ਕੀ ਉਪਰਾਲਾ ਕਰ ਰਹੀ ਹੈ?

**ਸ਼੍ਰੀਮਤੀ ਅਰੁਨਾ ਚੌਧਰੀ :** (ੳ) ਰਾਜ ਵਿਚ ਪ੍ਰਾਇਮਰੀ, ਮਿਡਲ, ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਦੀ ਜ਼ਿਲ੍ਹਾਵਾਰ ਗਿਣਤੀ/ਵੇਰਵਾ ਅਨੁਲੱਗ 'ੳ' ਤੇ ਰੱਖਿਆ ਜਾਂਦਾ ਹੈ। ਸਾਲ 2016–17 ਦੇ ਬਿਜਲੀ ਦੇ ਬਿੱਲਾਂ ਦੀ ਜ਼ਿਆਦਾਤਰ ਅਦਾਇਗੀ ਕੀਤੀ ਜਾ ਚੁੱਕੀ ਹੈ ਅਤੇ ਜਿਨ੍ਹਾਂ ਸਕੂਲਾਂ ਦੇ ਬਿਲਾਂ ਦੀ ਅਦਾਇਗੀ ਰਹਿੰਦੀ ਹੈ, ਉਹ ਵਿੱਤ ਵਿਭਾਗ ਤੋਂ ਬਜਟ ਪ੍ਰਾਪਤ ਹੋਣ ਤੇ ਕਰ ਦਿੱਤੀ ਜਾਵੇਗੀ।

(ਅ) ਹਾਂ ਜੀ। ਸਾਲ 2016–17 ਦੌਰਾਨ ਪ੍ਰਾਇਮਰੀ ਸਕੂਲਾਂ ਦੇ 17 ਕੁਨੈਕਸ਼ਨ, ਮਿਡਲ, ਹਾਈ ਅਤੇ ਸੀਨੀਅਰ ਸਕੂਲਾਂ ਦੇ ਕੁੱਲ 19 ਬਿਜਲੀ ਕੁਨੈਕਸ਼ਨ ਕੱਟੇ ਗਏ ਸਨ। ਹੁਣ ਇਹ ਸਾਰੇ ਕੁਨੈਕਸ਼ਨ ਮੁੜ ਚਾਲੂ ਕਰਵਾ ਦਿੱਤੇ ਗਏ ਹਨ। ਲੰਬਿਤ ਬਕਾਇਆ ਰਕਮ ਦੀ ਅਦਾਇਗੀ ਵਿੱਤ ਵਿਭਾਗ ਤੋਂ ਬਜਟ ਪ੍ਰਾਪਤ ਹੋਣ ਤੇ ਕਰ ਦਿੱਤੀ ਜਾਵੇਗੀ।

### ਅਨੁਲੱਗ 'ੳ'

| ਲੜੀ ਨੰ: | ਜ਼ਿਲ੍ਹਾ | ਪ੍ਰਾਇਮਰੀ | ਮਿਡਲ | ਹਾਈ | ਸੈਕੰਡਰੀ | ਕੁੱਲ ਜੋੜ |
|---|---|---|---|---|---|---|
| 1 | ਅੰਮ੍ਰਿਤਸਰ | 847 | 194 | 111 | 115 | 1267 |
| 2 | ਬਰਨਾਲਾ | 185 | 25 | 43 | 47 | 300 |
| 3 | ਬਠਿੰਡਾ | 398 | 75 | 72 | 126 | 671 |
| 4 | ਫਰੀਦਕੋਟ | 248 | 71 | 43 | 42 | 404 |
| 5 | ਫਤਹਿਗੜ੍ਹ ਸਾਹਿਬ | 447 | 137 | 37 | 44 | 665 |
| 6 | ਫਾਜ਼ਿਲਕਾ | 468 | 86 | 64 | 76 | 694 |
| 7 | ਫਿਰੋਜ਼ਪੁਰ | 598 | 99 | 62 | 60 | 819 |
| 8 | ਗੁਰਦਾਸਪੁਰ | 1111 | 228 | 91 | 114 | 1544 |
| 9 | ਹੁਸ਼ਿਆਰਪੁਰ | 1255 | 223 | 137 | 132 | 1747 |

[ ਸਕੂਲ ਸਿੱਖਿਆ ਰਾਜ ਮੰਤਰੀ ]

| | | | | | | |
|---|---|---|---|---|---|---|
| 10 | ਜਲੰਧਰ | 955 | 165 | 112 | 163 | 1395 |
| 11 | ਕਪੂਰਥਲਾ | 536 | 133 | 71 | 61 | 801 |
| 12 | ਲੁਧਿਆਣਾ | 1002 | 196 | 154 | 189 | 1541 |
| 13 | ਮਾਨਸਾ | 297 | 62 | 60 | 68 | 487 |
| 14 | ਮੋਗਾ | 361 | 74 | 78 | 88 | 601 |
| 15 | ਮੁਕਤਸਰ | 329 | 69 | 66 | 84 | 548 |
| 16 | ਪਠਾਨਕੋਟ | 382 | 74 | 33 | 47 | 536 |
| 17 | ਪਟਿਆਲਾ | 949 | 175 | 90 | 111 | 1325 |
| 18 | ਰੂਪਨਗਰ | 558 | 165 | 58 | 54 | 835 |
| 19 | ਐਸ.ਬੀ. ਐਸ.ਨਗਰ | 424 | 111 | 48 | 56 | 639 |
| 20 | ਸੰਗਰੂਰ | 668 | 139 | 100 | 121 | 1028 |
| 21 | ਐਸ.ਏ. ਐਸ.ਨਗਰ | 443 | 103 | 63 | 46 | 655 |
| 22 | ਤਰਨਤਾਰਨ | 515 | 103 | 94 | 75 | 787 |
| | **ਕੁੱਲ ਜੋੜ** | **12976** | **2707** | **1687** | **1919** | **19289** |

-----

## ਪਾਵਰਕੌਮ ਅਤੇ ਟਰਾਂਸਕੋ ਦੇ ਪੈਨਸ਼ਨਰਾਂ ਨੂੰ ਮੁਫਤ ਬਿਜਲੀ ਅਤੇ ਸਿਹਤ ਸੁਵਿਧਾਵਾਂ ਦੇਣਾ

**11. ਸ਼੍ਰੀ ਅਮਨ ਅਰੋੜਾ :** ਕੀ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਰਾਜ ਪਾਵਰ ਕਾਰਪੋਰੇਸ਼ਨ ਲਿਮਟਿਡ (ਪਾਵਰਕੌਮ) ਅਤੇ ਪੰਜਾਬ ਰਾਜ ਟਰਾਂਸਮਿਸ਼ਨ ਕਾਰਪੋਰੇਸ਼ਨ ਲਿਮਟਿਡ (ਟਰਾਂਸਕੋ) ਵਿੱਚ ਇਸ ਸਮੇਂ ਪੈਨਸ਼ਨਰਾਂ ਦੀ ਗਿਣਤੀ ਕਿੰਨੀ ਹੈ ਅਤੇ ਕੀ ਇਨ੍ਹਾਂ ਨੂੰ ਦੂਜੇ ਰਾਜਾਂ ਵਾਂਗ ਮੁਫਤ ਬਿਜਲੀ ਅਤੇ ਕੈਸ਼ਲੈਸ ਮੈਡੀਕਲ ਸੁਵਿਧਾ ਦੇਣ ਤੇ ਕੋਈ ਵਿਚਾਰ ਕੀਤਾ ਜਾ ਰਿਹਾ ਹੈ ?

**ਰਾਣਾ ਗੁਰਜੀਤ ਸਿੰਘ :** ਪੰਜਾਬ ਰਾਜ ਪਾਵਰ ਕਾਰਪੋਰੇਸ਼ਨ ਲਿਮਟਿਡ (ਪਾਵਰਕੌਮ) ਅਤੇ ਪੰਜਾਬ ਰਾਜ ਟਰਾਂਸਮਿਸ਼ਨ ਕਾਰਪੋਰੇਸ਼ਨ ਲਿਮਟਿਡ (ਟਰਾਂਸਕੋ) ਵਿੱਚ ਮਾਰਚ, 2017 ਤੱਕ ਪੈਨਸ਼ਨ ਪੇਮੈਂਟ ਅਨੁਸਾਰ 64,331 ਪੈਨਸ਼ਨਰ ਸਨ ਅਤੇ ਇਨ੍ਹਾਂ ਨੂੰ ਮੁਫਤ ਬਿਜਲੀ ਅਤੇ ਇਸ ਵੇਲੇ ਕੈਸ਼ਲੈਸ ਮੈਡੀਕਲ ਸੁਵਿਧਾ ਨਹੀਂ ਦਿੱਤੀ ਜਾ ਰਹੀ ਹੈ।

-----

**ਸ਼ਹੀਦ ਭਗਤ ਸਿੰਘ ਕਾਲਜ, ਕੋਟਕਪੂਰਾ ਦੀ ਖਸਤਾ ਹਾਲਤ ਇਮਾਰਤ**

**2. ਸਰਦਾਰ ਕੁਲਤਾਰ ਸਿੰਘ ਸੰਧਵਾਂ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਕੀ ਇਹ ਠੀਕ ਹੈ ਕਿ ਸ਼ਹੀਦ ਭਗਤ ਸਿੰਘ ਕਾਲਜ, ਕੋਟਕਪੂਰਾ ਦੀ ਇਮਾਰਤ ਲੋਕ ਨਿਰਮਾਣ ਵਿਭਾਗ ਵੱਲੋਂ ਅਣਸੁਰੱਖਿਅਤ ਘੋਸ਼ਿਤ ਕੀਤੀ ਗਈ ਸੀ; ਜੇਕਰ ਹਾਂ ਤਾਂ ਕੀ ਵਿਦਿਆਰਥੀ ਇਸ ਅਣਸੁਰੱਖਿਅਤ ਇਮਾਰਤ ਵਿੱਚ ਪੜ੍ਹਾਈ ਕਰ ਰਹੇ ਹਨ;

(ਅ) ਕੀ ਇਸ ਅਣਸੁਰੱਖਿਅਤ ਇਮਾਰਤ ਦੀ ਥਾਂ ਨਵੀਂ ਇਮਾਰਤ ਉਸਾਰਨ ਲਈ ਰਾਜ ਸਰਕਾਰ ਵੱਲੋਂ ਗਰਾਂਟ ਦਿੱਤੀ ਗਈ ਅਤੇ ਕਾਲਜ ਪਾਸ ਇਕ ਕਰੋੜ ਰੁਪਏ ਦੀ ਅਣਵਰਤੀ ਰਕਮ ਪਈ ਹੈ; ਜੇਕਰ ਅਜਿਹਾ ਹੈ ਤਾਂ ਇਸ ਦੇ ਕੀ ਕਾਰਨ ਹਨ;

(ੲ) ਭਾਗ (ੳ) ਵਿੱਚ ਵਰਣਿਤ ਕਾਲਜ ਵਿਚ ਮਨਜ਼ੂਰਸ਼ੁਦਾ ਅਸਾਮੀਆਂ ਵਿਚੋਂ ਕਿੰਨੀਆਂ ਅਸਾਮੀਆਂ ਖਾਲੀ ਪਈਆਂ ਹਨ;

(ਸ) ਉਪਰੋਕਤ ਕਾਲਜ ਵਿੱਚ ਇਸ ਸਮੇਂ ਕਿਹੜੀ-ਕਿਹੜੀ ਕਲਾਸਾਂ ਵਿੱਚ ਕਿੰਨੇ-ਕਿੰਨੇ ਵਿਦਿਆਰਥੀ ਪੜ੍ਹ ਰਹੇ ਹਨ, ਵੇਰਵਾ ਦਿੱਤਾ ਜਾਵੇ।

**ਸ਼੍ਰੀਮਤੀ ਅਰੁਨਾ ਚੌਧਰੀ :** (ੳ) ਹਾਂ ਜੀ। ਇਸ ਅਣਸੁਰੱਖਿਅਤ ਇਮਾਰਤ ਵਿੱਚ ਵਿਦਿਆਰਥੀ ਪੜ੍ਹਾਈ ਨਹੀਂ ਕਰ ਰਹੇ ਹਨ।

(ਅ) ਨਹੀਂ ਜੀ। ਕਾਲਜ ਪਾਸ 1.17 ਕਰੋੜ ਰੁਪਏ ਦੀ ਰਾਸ਼ੀ ਅਣਵਰਤੀ ਪਈ ਹੈ ਜਿਸ ਵਿਚੋਂ 8,62399/- ਰੁਪਏ ਦੀ ਰਾਸ਼ੀ ਇਮਾਰਤ ਦੀ ਉਸਾਰੀ ਲਈ ਵਰਤੀ ਜਾ ਸਕਦੀ ਹੈ ਜਿਸ ਦੀ ਪ੍ਰਵਾਨਗੀ ਜਾਰੀ ਕਰ ਦਿੱਤੀ ਗਈ ਹੈ।

(ੲ) ਕਾਲਜ ਵਿੱਚ ਵੱਖ-ਵੱਖ ਵਿਸ਼ਿਆਂ ਨਾਲ ਸਬੰਧਿਤ 16 ਅਸਾਮੀਆਂ ਖਾਲੀ ਪਈਆਂ ਹਨ।

(ਸ) ਇਸ ਸਮੇਂ ਕਾਲਜ ਵਿੱਚ ਵੱਖ ਵੱਖ ਕਲਾਸਾਂ ਵਿੱਚ ਪੜ੍ਹ ਰਹੇ ਵਿਦਿਆਰਥੀਆਂ ਦੀ ਗਿਣਤੀ ਅਨੁਲੱਗ 'ੳ' ਤੇ ਨਾਲ ਨੱਥੀ ਹੈ:-

**ਅਨੁਲੱਗ 'ੳ'**

**ਭਾਗ (ਸ) ਕਾਲਜ ਵਿੱਚ ਵਿਦਿਆਰਥੀਆਂ ਦੀ ਗਿਣਤੀ ਇਸ ਪ੍ਰਕਾਰ ਹੈ :**

| **ਲੜੀ ਨੰ:** | **ਕਲਾਸ ਦਾ ਨਾਂ** | **ਵਿਦਿਆਰਥੀਆਂ ਦੀ ਗਿਣਤੀ** |
|---|---|---|
| 1 | ਬੀ.ਏ. ਭਾਗ ਪਹਿਲਾ | 309 |
| 2 | ਬੀ.ਏ.ਭਾਗ ਦੂਜਾ | 164 |
| 3 | ਬੀ.ਏ.ਭਾਗ ਤੀਜਾ | 240 |
| 4 | ਬੀ.ਸੀ.ਏ.ਭਾਗ ਪਹਿਲਾ | 35 |
| 5 | ਬੀ.ਸੀ.ਏ. ਭਾਗ ਦੂਜਾ | 20 |

[ ਸਕੂਲ ਸਿੱਖਿਆ ਰਾਜ ਮੰਤਰੀ ]

| | | |
|---|---|---|
| 6 | ਬੀ.ਸੀ.ਏ. ਭਾਗ ਤੀਜਾ | 23 |
| 7 | ਪੀ.ਜੀ.ਡੀ.ਸੀ.ਏ. | 21 |
| 8 | ਐਮ.ਐਸ.ਸੀ.ਆਈ.ਟੀ.ਭਾਗ ਦੂਜਾ | 20 |
| 9 | ਐਮ.ਐਸ.ਸੀ.ਆਈ.ਟੀ.ਭਾਗ ਦੂਜਾ | 25 |
| 10 | ਐਮ.ਐਸ.ਸੀ.ਐਲ.ਈ. | 01 |
| 11 | ਬੀ ਕਾਮ ਭਾਗ ਪਹਿਲਾ | 09 |
| 12 | ਬੀ ਕਾਮ ਭਾਗ ਦੂਜਾ | 32 |
| | **ਕੁੱਲ** | **899** |

-----

**ਮਹਾਰਾਜਾ ਰਣਜੀਤ ਸਿੰਘ ਟੈਕਨੀਕਲ ਯੂਨੀਵਰਸਿਟੀ ਦੀ ਸਥਾਪਨਾ**

**3. ਸਰਦਾਰ ਕੁਲਤਾਰ ਸਿੰਘ ਸੰਧਵਾਂ :** ਕੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਬਠਿੰਡਾ ਵਿਖੇ ਗਿਆਨੀ ਜ਼ੈਲ ਸਿੰਘ ਕਾਲਜ ਆਫ ਇੰਜੀਨੀਅਰਿੰਗ ਐਂਡ ਟੈਕਨਾਲੋਜੀ ਦੀ ਇਮਾਰਤ ਦੇ ਕੁਝ ਹਿੱਸੇ ਵਿੱਚ ਮਹਾਰਾਜਾ ਰਣਜੀਤ ਸਿੰਘ ਟੈਕਨੀਕਲ ਯੂਨੀਵਰਸਿਟੀ ਸਥਾਪਿਤ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਕੀ ਵਿਦਿਆਰਥੀਆਂ ਦੀ ਪੜ੍ਹਾਈ ਦਾ ਇਸ ਸਾਲ ਨੁਕਸਾਨ ਹੋਇਆ ਹੈ ਅਤੇ ਕੀ ਰਾਜ ਸਰਕਾਰ ਮਹਾਰਾਜਾ ਰਣਜੀਤ ਸਿੰਘ ਟੈਕਨੀਕਲ ਯੂਨੀਵਰਸਿਟੀ ਦੇ ਲਈ ਵੱਖਰੀ ਜ਼ਮੀਨ ਅਤੇ ਬਿਲਡਿੰਗ ਦਾ ਪ੍ਰਬੰਧ ਕਰ ਰਹੀ ਹੈ; ਵੇਰਵਾ ਦਿੱਤਾ ਜਾਵੇ?

**ਸਰਦਾਰ ਚਰਨਜੀਤ ਸਿੰਘ ਚੰਨੀ :** ਹਾਂ ਜੀ। ਕੁਝ ਸਮੇਂ ਲਈ ਯੂਨੀਵਰਸਿਟੀ ਦਾ ਪ੍ਰਬੰਧਕੀ ਕੰਮ ਗਿਆਨੀ ਜ਼ੈਲ ਸਿੰਘ ਕੈਂਪਸ ਕਾਲਜ ਆਫ ਇੰਜੀਨੀਅਰਿੰਗ ਐਂਡ ਤਕਨਾਲੋਜੀ, ਬਠਿੰਡਾ ਦੀ ਖਾਲੀ ਪਈ ਬਿਲਡਿੰਗ ਵਿੱਚ ਚਲਾਇਆ ਜਾ ਰਿਹਾ ਹੈ। ਗਿਆਨੀ ਜ਼ੈਲ ਸਿੰਘ ਕੈਂਪਸ ਕਾਲਜ ਆਫ ਇੰਜੀਨੀਅਰਿੰਗ ਐਂਡ ਤਕਨਾਲੋਜੀ ਦੇ ਪ੍ਰਬੰਧਕੀ ਜਾਂ ਵਿਦਿਅਕ ਵਿਭਾਗ ਵਿਚੋਂ ਕੋਈ ਵੀ ਇਮਾਰਤ ਮਹਾਰਾਜਾ ਰਣਜੀਤ ਸਿੰਘ ਪੰਜਾਬ ਟੈਕਨੀਕਲ ਯੂਨੀਵਰਸਿਟੀ ਵਾਸਤੇ ਨਹੀਂ ਵਰਤੀ ਜਾ ਰਹੀ । ਇਸ ਲਈ ਇਸ ਨਾਲ ਵਿਦਿਆਰਥੀਆਂ ਦੀ ਪੜ੍ਹਾਈ ਦਾ ਕੋਈ ਨੁਕਸਾਨ ਨਹੀਂ ਹੋਇਆ ਹੈ। ਰਾਜ ਸਰਕਾਰ ਵੱਲੋਂ ਗਿਆਨੀ ਜ਼ੈਲ ਸਿੰਘ ਕੈਂਪਸ ਕਾਲਜ ਆਫ ਇੰਜੀਨੀਅਰਿੰਗ ਐਂਡ ਤਕਨਾਲੋਜੀ ਦੇ 146 ਏਕੜ ਰਕਬੇ ਵਿਚੋਂ 70 ਏਕੜ ਖਾਲੀ ਪਈ ਜ਼ਮੀਨ ਮਹਾਰਾਜਾ ਰਣਜੀਤ ਸਿੰਘ ਪੰਜਾਬ ਟੈਕਨੀਕਲ ਯੂਨੀਵਰਸਿਟੀ, ਬਠਿੰਡਾ ਦੇ ਨਿਰਮਾਣ ਲਈ ਅਲਾਟ ਕੀਤੀ ਹੈ। ਇਸ ਜ਼ਮੀਨ ਤੇ ਯੂਨੀਵਰਸਿਟੀ ਦੀਆਂ ਇਮਾਰਤਾਂ ਦਾ ਕੰਮ 32% ਤੋਂ 40% ਤੱਕ ਮੁਕੰਮਲ ਹੋ ਚੁੱਕਾ ਹੈ।

-----

## ਮੁੱਖ ਮੰਤਰੀ ਕੈਂਸਰ ਰਾਹਤ ਕੋਸ਼ ਸਕੀਮ ਅਧੀਨ ਰਜਿਸਟਰਡ ਹਸਪਤਾਲ

**17. ਸਰਦਾਰ ਕੁਲਤਾਰ ਸਿੰਘ ਸੰਧਵਾਂ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਮੁੱਖ ਮੰਤਰੀ ਕੈਂਸਰ ਰਾਹਤ ਕੋਸ਼ ਸਕੀਮ ਪੰਜਾਬ ਵਿੱਚ ਕਿਹੜੇ ਸਾਲ ਹੋਂਦ ਵਿੱਚ ਆਈ ਅਤੇ ਸਕੀਮ ਅਧੀਨ ਲਾਭ ਪ੍ਰਾਪਤ ਕਰਨ ਲਈ ਸ਼ਰਤਾਂ ਕੀ ਹਨ;

(ਅ) ਭਾਗ (ੳ) ਵਿੱਚ ਵਰਣਿਤ ਸਕੀਮ ਤਹਿਤ ਪ੍ਰਾਈਵੇਟ ਹਸਪਤਾਲਾਂ ਨੂੰ ਇਸ ਸਕੀਮ ਤਹਿਤ ਰਜਿਸਟਰ ਕਰਨ ਲਈ ਨਿਯਮ ਕੀ ਹਨ ਅਤੇ ਕਿੰਨੇ ਹਸਪਤਾਲ ਸਾਲ 2010-11, 2011-12, 2012-13, 2013-14, 2014-15 ਅਤੇ 2016-17 ਦੌਰਾਨ ਰਜਿਸਟਰਡ ਕੀਤੇ ਗਏ, ਵੇਰਵਾ ਦਿੱਤਾ ਜਾਵੇ;

(ੲ) ਭਾਗ (ਅ) ਵਿਚ ਵਰਣਿਤ ਪ੍ਰਾਈਵੇਟ ਅਤੇ ਸਰਕਾਰੀ ਹਸਪਤਾਲਾਂ ਨੂੰ ਵਿੱਤੀ ਸਾਲ 2010-11 ਤੋਂ 2016-17 ਦੌਰਾਨ ਸਰਕਾਰ ਵੱਲੋਂ ਕਿੰਨੀ ਰਾਸ਼ੀ ਜਾਰੀ ਕੀਤੀ ਗਈ ਅਤੇ ਹਸਪਤਾਲਾਂ ਵੱਲੋਂ ਵਰਤੀ ਗਈ, ਦਾ ਸਾਲਵਾਰ ਵੇਰਵਾ ਦਿੱਤਾ ਜਾਵੇ?

**ਸ਼੍ਰੀ ਬ੍ਰਹਮ ਮਹਿੰਦਰਾ :** (ੳ) ਮੁੱਖ ਮੰਤਰੀ ਕੈਂਸਰ ਰਾਹਤ ਕੋਸ਼ ਸਕੀਮ ਸਾਲ 2011 ਵਿੱਚ ਹੋਂਦ ਵਿੱਚ ਆਈ। ਇਸ ਸਕੀਮ ਅਧੀਨ ਲਾਭ ਪ੍ਰਾਪਤ ਕਰਨ ਲਈ ਸਕੀਮ ਦੀਆਂ ਗਾਈਡਲਾਈਨਜ਼ ਅਤੇ ਸ਼ਰਤਾਂ ਅਨੁਲੱਗ ੳ ** ਤੇ ਰੱਖੀਆਂ ਜਾਂਦੀਆਂ ਹਨ।

(ਅ) ਪ੍ਰਾਈਵੇਟ ਹਸਪਤਾਲਾਂ ਨੂੰ ਇਸ ਸਕੀਮ ਤਹਿਤ ਸਰਕਾਰ ਵੱਲੋਂ ਬਣਾਈ ਗਈ ਕਮੇਟੀ ਵੱਲੋਂ ਇੰਸਪੈਕਸ਼ਨ ਦੇ ਅਧਾਰ ਤੇ ਇੰਮਪੈਨਲ ਕੀਤਾ ਜਾਂਦਾ ਹੈ। ਸਾਲ ਵਾਰ ਇੰਮਪੈਨਲ ਕੀਤੇ ਗਏ ਪ੍ਰਾਈਵੇਟ ਹਸਪਤਾਲਾਂ ਦਾ ਵੇਰਵਾ ਅਨੁਲੱਗ ਅ** ਤੇ ਰੱਖਿਆ ਜਾਂਦਾ ਹੈ।

(ੲ) ਸਕੀਮ ਹੋਂਦ ਵਿਚ ਆਉਣ ਤੋਂ ਬਾਅਦ ਸਰਕਾਰੀ ਹਸਪਤਾਲਾਂ ਨੂੰ ਜਾਰੀ ਕੀਤੀ ਰਾਸ਼ੀ ਅਤੇ ਪ੍ਰਾਈਵੇਟ ਹਸਪਤਾਲਾਂ ਨੂੰ ਸੈਂਕਸ਼ਨ ਜਾਰੀ ਕਰਨ ਅਤੇ ਉਨ੍ਹਾਂ ਵਲੋਂ ਵਰਤੋਂ ਸਰਟੀਫਿਕੇਟ ਜਮ੍ਹਾਂ ਕਰਵਾਉਣ ਤੋਂ ਬਾਅਦ ਜਾਰੀ ਕੀਤੀ ਰਾਸ਼ੀ ਦਾ ਵਿੱਤੀ ਸਾਲ 2011-12 ਤੋਂ 2016-17 ਦਾ ਸਾਲਵਾਰ ਵੇਰਵਾ ਅਨੁਲੱਗ ੲ** ਤੇ ਰੱਖਿਆ ਜਾਂਦਾ ਹੈ।

-----

## ਕੈਟਲ ਪਾਊਂਡ ਤੇ ਕੀਤਾ ਗਿਆ ਖਰਚਾ

**18. ਸਰਦਾਰ ਕੁਲਤਾਰ ਸਿੰਘ ਸੰਧਵਾਂ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਰਾਜ ਵਿਚ ਗਊ ਵੰਸ਼ ਦੀ ਸਾਂਭ ਸੰਭਾਲ ਲਈ ਕੈਟਲ ਪਾਊਂਡ ਸਥਾਪਤ ਕੀਤੇ ਗਏ ਹਨ; ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਤੇ ਕੀਤੇ ਗਏ ਖਰਚੇ ਦਾ ਸਾਲਵਾਰ ਵੇਰਵਾ ਕੀ ਹੈ;

---

** Placed in the Revisor Branch.

[ ਸਥਾਨਕ ਸਰਕਾਰ ਮੰਤਰੀ ]

(ਅ) ਕੀ ਕਿਸੇ ਕੈਟਲ ਪਾਊਂਡ ਵਿੱਚ ਗਊ ਵੰਸ਼ ਦੀ ਭੁੱਖਮਰੀ ਜਾਂ ਕਿਸੇ ਹੋਰ ਕਾਰਨ ਕਰਕੇ ਮਰਨ ਦਰ ਜ਼ਿਆਦਾ ਹੋਣ ਕਰਕੇ ਕੋਈ ਪੜਤਾਲ ਕਰਵਾਈ ਗਈ ਸੀ ; ਜੇਕਰ ਹਾਂ ਤਾਂ ਪੜਤਾਲੀਆ ਰਿਪੋਰਟ ਤੇ ਕੀ ਕਾਰਵਾਈ ਕੀਤੀ ਗਈ?

**ਸਰਦਾਰ ਨਵਜੋਤ ਸਿੰਘ ਸਿੱਧੂ :** (ੳ) ਹਾਂ ਜੀ, ਪੰਜਾਬ ਵਿਚ ਕੈਟਲ ਪਾਊਂਡ ਸਥਾਪਿਤ ਕਰਨ ਤੇ ਕੁੱਲ 3,65,70,626/- ਰੁਪਏ ਖਰਚਾ ਆਇਆ ਹੈ।

9ਅ) ਹਾਂ ਜੀ, ਪ੍ਰਾਪਤ ਜਾਣਕਾਰੀ ਅਨੁਸਾਰ ਕੈਟਲ ਪਾਉਂਡ, ਪਟਿਆਲਾ ਅਤੇ ਗਊਸ਼ਾਲਾ ਹਰਰਾਏਪੁਰ, ਜ਼ਿਲ੍ਹਾ ਬਠਿੰਡਾ ਵਿਖੇ ਗਊਆਂ ਦੀ ਮੌਤਾਂ ਦੀ ਸੂਚਨਾ ਆਈ ਸੀ, ਜਿਨ੍ਹਾਂ ਦੀ ਪ੍ਰਸਾਸ਼ਨ ਦੁਆਰਾ ਜਾਂਚ ਕਰਵਾਈ ਗਈ ਅਤੇ ਲੋੜੀਂਦੀ ਕਾਰਵਾਈ ਕੀਤੀ ਗਈ ਸੀ।

-----

**ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ. : 35****

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

-----

**ਪਿੰਡਾਂ ਵਿੱਚ ਸੋਲਰ ਲਾਈਟਾਂ ਲਗਾਉਣਾ**

**36. ਸਰਦਾਰ ਹਰਪਾਲ ਸਿੰਘ ਚੀਮਾ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਪੰਚਾਇਤੀ ਰਾਜ ਵਿਭਾਗ ਵਲੋਂ ਬੀ.ਡੀ.ਪੀ.ਓ. ਅਤੇ ਸਰਪੰਚਾਂ ਰਾਹੀਂ ਸਾਲ 2007-08 ਤੋਂ ਸਾਲ 2016-17 ਤੱਕ ਕਿੰਨੇ ਪਿੰਡਾਂ ਵਿੱਚ ਕਿੰਨੀਆਂ ਸੋਲਰ ਲਾਈਟਾਂ ਪ੍ਰਾਈਵੇਟ ਕੰਪਨੀਆਂ ਰਾਹੀਂ ਬਿਨਾਂ ਟੈਂਡਰ ਕੀਤੇ ਜਾਂ ਟੈਂਡਰ ਕਰਕੇ ਲਗਾਇਆਂ ਗਈਆਂ ?

(ਅ) ਲਗਾਇਆਂ ਗਈਆਂ ਸੋਲਰ ਲਾਈਟਾਂ ਦੀ ਜਾਣਕਾਰੀ ਹੇਠ ਲਿਖੇ ਅਨੁਸਾਰ ਦਿੱਤੀ ਜਾਵੇ। 1) ਪਿੰਡ ਦਾ ਨਾਮ, 2) ਬਲਾਕ ਦਾ ਨਾਮ ਅਤੇ ਬੀ.ਡੀ.ਪੀ.ਓ. ਦਾ ਨਾਮ ਜਿਸ ਵੱਲੋਂ ਸੋਲਰ ਲਾਈਟਾਂ ਲਗਾਈਆਂ ਗਈਆਂ ਹਨ; 3) ਜ਼ਿਲ੍ਹੇ ਦਾ ਨਾਮ, 4) ਸੋਲਰ ਲਾਈਟਾਂ ਲਗਾਉਣ ਦੀ ਮਿਤੀ ਤਾਰੀਖ ਅਤੇ ਸਾਲ, 5) ਟੈਂਡਰ ਰਾਹੀਂ ਲਗਾਈਆਂ ਸੋਲਰ ਲਾਈਟਾਂ ਦੀ ਗਿਣਤੀ, 6) ਬਿਨਾਂ ਟੈਂਡਰ ਰਾਹੀਂ ਲਗਾਈਆਂ ਲਾਈਟਾਂ ਦੀ ਗਿਣਤੀ, 7) ਪ੍ਰਤੀ ਸੋਲਰ ਲਾਈਟ ਦੀ ਕੀਮਤ, 8) ਕੁੱਲ ਖਰਚ ਹੋਈ ਰਾਸ਼ੀ, 9) ਸਰਕਾਰ ਵੱਲੋਂ ਸੋਲਰ ਲਾਈਟਾਂ ਲਈ ਦਿੱਤੀ ਗਈ ਸਬਸਿਡੀ ਦੀ ਰਾਸ਼ੀ ਦੇ ਵੇਰਵੇ, 10) ਸੋਲਰ ਲਾਈਟਾਂ ਲਗਾਉਣ ਲਈ ਵਰਤੇ ਗਏ ਫੰਡਾਂ ਦੇ ਸਾਧਨ?

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਸ਼੍ਰੀਮਾਨ ਜੀ, (ੳ) 2007-08 ਤੋਂ 2016-17 ਤੱਕ 2249 ਪਿੰਡਾਂ ਵਿੱਚ 33368 ਸੋਲਰ ਲਾਈਟਾਂ ਪ੍ਰਾਈਵੇਟ ਕੰਪਨੀਆਂ ਰਾਹੀਂ ਅਤੇ ਪੰਜਾਬ ਐਨਰਜੀ ਡਿਵੈਲਪਮੈਂਟ ਏਜੰਸੀ (ਪੇਡਾ) ਦੁਆਰਾ ਲਗਵਾਈਆਂ

** For Unstarred Question No. 35 and reply, thereto, please see Appendix to this Detabtes.

ਗਈਆਂ ਹਨ। 609 ਸੋਲਰ ਲਾਈਟਾਂ ਲਈ ਟੈਂਡਰ ਲਗਾਏ ਗਏ ਹਨ ਅਤੇ 32759 ਲਾਈਟਾਂ ਬਿਨਾਂ ਟੈਂਡਰ ਲਗਾਏ ਗਏ ਹਨ।

(ਅ) ਸੂਚੀ ਅਨੁਲੱਗ ੳ** ਤੇ ਰੱਖੀ ਜਾਂਦੀ ਹੈ।

-----

### ਪਿੰਡ ਬਾਲਦ ਕਲਾਂ, ਤਹਿਸੀਲ ਭਵਾਨੀਗੜ੍ਹ ਦੀ ਸ਼ਾਮਲਾਟ ਜ਼ਮੀਨ

**59. ਸਰਦਾਰ ਹਰਪਾਲ ਸਿੰਘ ਚੀਮਾ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਇਹ ਠੀਕ ਹੈ ਕਿ ਪਿੰਡ ਬਾਲਦ ਕਲਾਂ, ਤਹਿਸੀਲ ਭਵਾਨੀਗੜ੍ਹ ਵਿੱਚ ਕੋਈ ਸ਼ਾਮਲਾਟ ਜ਼ਮੀਨ ਹੈ; ਜੇਕਰ ਹੋਵੇ ਤਾਂ ਕਿੰਨੀ ਸ਼ਾਮਲਾਟ ਜ਼ਮੀਨ ਵਾਹੀਯੋਗ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਪਿਛਲੇ 10 ਸਾਲ ਤੋਂ ਸ਼ਾਮਲਾਟ ਜ਼ਮੀਨ ਕਿੰਨੇ ਕਿੰਨੇ ਵਿਅਕਤੀਆਂ ਨੂੰ ਅਲਾਟ ਹੋਈ ਸੀ ਅਤੇ ਇਸ ਤੋਂ ਪੰਚਾਇਤ ਨੂੰ ਕਿੰਨੀ ਆਮਦਨ ਹੋਈ, ਇਹ ਆਮਦਨ ਕਿਸ ਜਗ੍ਹਾ ਤੇ ਖਰਚ ਕੀਤੀ ਗਈ?

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਸ਼੍ਰੀਮਾਨ ਜੀ, (ੳ) ਜੀ ਹਾਂ, ਗਰਾਮ ਪੰਚਾਇਤ, ਬਾਲਦ ਕਲਾਂ ਦੀ ਕੁੱਲ 423 ਏਕੜ ਸ਼ਾਮਲਾਟ ਜ਼ਮੀਨ ਹੈ। ਇਸ ਵਿਚੋਂ ਵਾਹੀਯੋਗ ਜ਼ਮੀਨ 354 ਏਕੜ ਹੈ।

(ਅ) ਪਿਛਲੇ 10 ਸਾਲਾਂ ਦੌਰਾਨ ਸ਼ਾਮਲਾਤ ਜ਼ਮੀਨ 439 ਵਿਅਕਤੀਆਂ ਨੂੰ ਚਕੌਤੇ ਤੇ ਦਿੱਤੀ ਗਈ ਹੈ ਅਤੇ ਇਸ ਤੋਂ ਗਰਾਮ ਪੰਚਾਇਤ ਨੂੰ 8.92 ਕਰੋੜ ਆਮਦਨ ਹੋਈ ਹੈ। ਆਮਦਨ ਅਤੇ ਖਰਚ ਦੇ ਵੇਰਵੇ 'ੳ' ਤੇ ਰੱਖੇ ਜਾਂਦੇ ਹਨ।

### ਅਨੁਲੱਗ 'ੳ'

ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫਸਰ, ਸੰਗਰੂਰ ਦੇ ਪੱਤਰ ਮਿਤੀ 14.6.2017 ਰਾਹੀਂ ਹੇਠ ਲਿਖੇ ਅਨੁਸਾਰ ਪ੍ਰਾਪਤ ਹੋਈ ਹੈ :

| ਲੜੀ ਨੰ: | ਸਾਲ | ਚਕੌਤੇਦਾਰਾਂ ਦੀ ਗਿਣਤੀ | ਚਕੌਤੇ ਦੀ ਕੁੱਲ ਰਕਮ | ਖਰਚੇ ਦਾ ਵੇਰਵਾ |
|---|---|---|---|---|
| 1 | 2007-08 | 46 | 4463600 | ਵਿਕਾਸ ਕਾਰਜਾਂ ਤੇ ਸ਼ਾਮਲਾਤ ਜ਼ਮੀਨ ਵਿੱਚ ਪਾਣੀ ਦੇ ਪ੍ਰਬੰਧ ਤੇ, ਸੈਕਟਰੀ ਵੇਜਿਜ਼, ਬਿਜਲੀ ਬਿਲ, ਪੰਚਾਇਤ ਕਰਮਚਾਰੀਆਂ ਦੀਆਂ ਤਨਖਾਹਾਂ । |

** Placed in the Revisor Branch.

[ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ]

| | | | | |
|---|---|---|---|---|
| 2 | 2008-09 | 46 | 4425490 | ਵਿਕਾਸ ਕਾਰਜਾਂ ਤੇ, ਸ਼ਾਮਲਾਤ ਜ਼ਮੀਨ ਵਿੱਚ ਪਾਣੀ ਦੇ ਪ੍ਰਬੰਧ ਤੇ, ਸੈਕਟਰੀ ਵੇਜਿਜ਼, ਬਿਜਲੀ ਬਿਲ, ਪੰਚਾਇਤ ਕਰਮਚਾਰੀਆਂ ਦੀਆਂ ਤਨਖਾਹਾਂ। |
| 3 | 2009-10 | 44 | 8417450 | ਵਿਕਾਸ ਕਾਰਜਾਂ ਤੇ, ਸ਼ਾਮਲਾਤ ਜ਼ਮੀਨ ਵਿੱਚ ਪਾਣੀ ਦੇ ਪ੍ਰਬੰਧ ਤੇ, ਸੈਕਟਰੀ ਵੇਜਿਜ਼, ਬਿਜਲੀ ਬਿਲ, ਪੰਚਾਇਤ ਕਰਮਚਾਰੀਆਂ ਦੀਆਂ ਤਨਖਾਹਾਂ। |
| 4 | 2010-11 | 45 | 8885950 | ਵਿਕਾਸ ਕਾਰਜਾਂ ਤੇ, ਸ਼ਾਮਲਾਤ ਜ਼ਮੀਨ ਵਿੱਚ ਪਾਣੀ ਦੇ ਪ੍ਰਬੰਧ ਤੇ, ਸੈਕਟਰੀ ਵੇਜਿਜ਼, ਬਿਜਲੀ ਬਿਲ, ਪੰਚਾਇਤ ਕਰਮਚਾਰੀਆਂ ਦੀਆਂ ਤਨਖਾਹਾਂ। |
| 5 | 2011-12 | 46 | 9106230 | ਵਿਕਾਸ ਕਾਰਜਾਂ ਤੇ, ਸ਼ਾਮਲਾਤ ਜ਼ਮੀਨ ਵਿੱਚ ਪਾਣੀ ਦੇ ਪ੍ਰਬੰਧ ਤੇ, ਸੈਕਟਰੀ ਵੇਜਿਜ਼, ਬਿਜਲੀ ਬਿਲ, ਪੰਚਾਇਤ ਕਰਮਚਾਰੀਆਂ ਦੀਆਂ ਤਨਖਾਹਾਂ। |
| 6 | 2012-13 | 46 | 735673 | ਵਿਕਾਸ ਕਾਰਜਾਂ ਤੇ, ਸ਼ਾਮਲਾਤ ਜ਼ਮੀਨ ਵਿੱਚ ਪਾਣੀ ਦੇ ਪ੍ਰਬੰਧ ਤੇ, ਸੈਕਟਰੀ ਵੇਜਿਜ਼, ਬਿਜਲੀ ਬਿਲ, ਪੰਚਾਇਤ ਕਰਮਚਾਰੀਆਂ ਦੀਆਂ ਤਨਖਾਹਾਂ। |
| 7 | 2013-14 | 46 | 8645850 | ਵਿਕਾਸ ਕਾਰਜਾਂ ਤੇ, ਸ਼ਾਮਲਾਤ ਜ਼ਮੀਨ ਵਿੱਚ ਪਾਣੀ ਦੇ ਪ੍ਰਬੰਧ ਤੇ, ਸੈਕਟਰੀ ਵੇਜਿਜ਼, ਬਿਜਲੀ ਬਿਲ, ਪੰਚਾਇਤ ਕਰਮਚਾਰੀਆਂ ਦੀਆਂ ਤਨਖਾਹਾਂ। |

| | | | | |
|---|---|---|---|---|
| 8 | 2014-15 | 40 | 13407950 | ਵਿਕਾਸ ਕਾਰਜਾਂ ਤੇ, ਸ਼ਾਮਲਾਤ ਜ਼ਮੀਨ ਵਿੱਚ ਪਾਣੀ ਦੇ ਪ੍ਰਬੰਧ ਤੇ, ਸੈਕਟਰੀ ਵੇਜਿਜ਼, ਬਿਜਲੀ ਬਿਲ, ਪੰਚਾਇਤ ਕਰਮਚਾਰੀਆਂ ਦੀਆਂ ਤਨਖਾਹਾਂ। |
| 9 | 2015-16 | 40 | 12704750 | ਵਿਕਾਸ ਕਾਰਜਾਂ ਤੇ, ਸ਼ਾਮਲਾਤ ਜ਼ਮੀਨ ਵਿੱਚ ਪਾਣੀ ਦੇ ਪ੍ਰਬੰਧ ਤੇ, ਸੈਕਟਰੀ ਵੇਜਿਜ਼, ਬਿਜਲੀ ਬਿਲ, ਪੰਚਾਇਤ ਕਰਮਚਾਰੀਆਂ ਦੀਆਂ ਤਨਖਾਹਾਂ। |
| 10 | 2016-17 | 40 | 11858650 | ਵਿਕਾਸ ਕਾਰਜਾਂ ਤੇ, ਸ਼ਾਮਲਾਤ ਜ਼ਮੀਨ ਵਿੱਚ ਪਾਣੀ ਦੇ ਪ੍ਰਬੰਧ ਤੇ, ਸੈਕਟਰੀ ਵੇਜਿਜ਼, ਬਿਜਲੀ ਬਿਲ, ਪੰਚਾਇਤ ਕਰਮਚਾਰੀਆਂ ਦੀਆਂ ਤਨਖਾਹਾਂ। |

-----

## ਪਿੰਡ ਉਭਿਆ ਤੋਂ ਖੇੜੀ ਨਾਗਾ, ਜ਼ਿਲ੍ਹਾ ਸੰਗਰੂਰ ਨੂੰ ਜੋੜਨ ਵਾਲੀ ਸੜਕ ਦੀ ਉਸਾਰੀ

**60. ਸਰਦਾਰ ਹਰਪਾਲ ਸਿੰਘ ਚੀਮਾ:** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪਿੰਡ ਉਭਿਆ ਤੋਂ ਖੇੜੀ ਨਾਗਾ, ਜ਼ਿਲ੍ਹਾ ਸੰਗਰੂਰ ਨੂੰ ਜੋੜਨ ਵਾਲੀ ਕੋਈ ਸੜਕ ਹੈ; ਜੇਕਰ ਹੈ ਤਾਂ ਉਹ ਕਦੋਂ ਬਣਾਈ ਗਈ ਸੀ ਅਤੇ ਇਸ ਦੀ ਮੁਰੰਮਤ ਕਦੋਂ ਤੱਕ ਕਰਵਾਈ ਜਾਵੇਗੀ?

**ਸ਼੍ਰੀਮਤੀ ਰਜ਼ੀਆ ਸੁਲਤਾਨਾ :** ਸ਼੍ਰੀਮਾਨ ਜੀ, ਨਹੀਂ ਜੀ।

-----

## ਪੰਜਾਬੀ ਭਾਸ਼ਾ ਦੀ ਵਰਤੋਂ ਸਬੰਧੀ

**9. ਸਰਦਾਰ ਬਲਦੇਵ ਸਿੰਘ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਜਾਬੀ ਭਾਸ਼ਾ ਨੂੰ ਰਾਜ ਭਾਸ਼ਾ ਘੋਸ਼ਿਤ ਕੀਤਾ ਹੋਇਆ ਹੈ ਅਤੇ ਸਰਕਾਰੀ ਕੰਮ ਕਾਰ ਵਿਚ ਪੰਜਾਬੀ ਭਾਸ਼ਾ ਦੀ ਵਰਤੋਂ ਲਾਜ਼ਮੀ ਹੈ; ਜੇਕਰ ਅਜਿਹਾ ਹੈ ਤਾਂ ਕੀ ਜਿਹੜੇ ਕਰਮਚਾਰੀ ਜਾਂ ਅਧਿਕਾਰੀ ਪੰਜਾਬੀ ਭਾਸ਼ਾ ਵਿੱਚ ਸਰਕਾਰੀ ਕੰਮ ਕਾਰ ਨਹੀਂ ਕਰਦੇ, ਉਨ੍ਹਾਂ ਦੇ ਖਿਲਾਫ ਕੋਈ ਕਾਰਵਾਈ ਕੀਤੀ ਜਾਂਦੀ ਹੈ?

**ਸ਼੍ਰੀਮਤੀ ਅਰੁਨਾ ਚੌਧਰੀ :** ਜੀ ਹਾਂ। ਪੰਜਾਬ ਰਾਜ ਭਾਸ਼ਾ ਐਕਟ, 1967 ਦੇ ਪਾਸ ਹੋਣ ਨਾਲ ਪੰਜਾਬੀ ਭਾਸ਼ਾ ਨੂੰ ਪਹਿਲਾਂ ਹੀ "ਰਾਜ ਭਾਸ਼ਾ" ਘੋਸ਼ਿਤ ਕੀਤਾ ਹੋਇਆ ਹੈ ਅਤੇ ਸਰਕਾਰੀ ਕੰਮ-ਕਾਰ ਵਿਚ ਪੰਜਾਬੀ ਭਾਸ਼ਾ ਦੀ ਵਰਤੋਂ ਲਾਜ਼ਮੀ ਹੈ।

ਜਿਹੜੇ ਕਰਮਚਾਰੀ ਜਾਂ ਅਧਿਕਾਰੀ ਪੰਜਾਬੀ ਭਾਸ਼ਾ ਵਿਚ ਸਰਕਾਰੀ ਕੰਮ ਕਾਜ ਨਹੀਂ ਕਰਦੇ, ਉਨ੍ਹਾਂ ਦੇ ਖਿਲਾਫ ਪੰਜਾਬ ਰਾਜ ਭਾਸ਼ਾ (ਤਰਮੀਮ) ਐਕਟ, 2008 ਦੀ ਧਾਰਾ 8-ਡੀ (1) ਤਹਿਤ ਪੰਜਾਬ ਸਿਵਲ ਸਰਵਿਸਜ (ਦੰਡ ਤੇ ਅਪੀਲ) ਨਿਯਮ, 1970 ਅਨੁਸਾਰ ਕਾਰਵਾਈ ਕੀਤੇ ਜਾਣ ਦਾ ਉਪਬੰਧ ਹੈ।

-----

## ਐਸ.ਸੀ.ਵਿਦਿਆਰਥੀਆਂ ਨੂੰ ਦਿੱਤੀ ਗਈ ਵਜ਼ੀਫੇ ਦੀ ਰਾਸ਼ੀ

**10. ਸਰਦਾਰ ਬਲਦੇਵ ਸਿੰਘ :** ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2012-13, 2013-14, 2014-15, 2015-16 ਅਤੇ 2016-17 ਦੌਰਾਨ ਐਸ.ਸੀ. ਵਿਦਿਆਰਥੀਆਂ ਨੂੰ ਸਾਲਵਾਰ ਜਾਰੀ ਕੀਤੀ ਗਈ ਵਜ਼ੀਫੇ ਦੀ ਰਕਮ ਕਿੰਨੀ ਹੈ ਅਤੇ ਕੀ ਇਹ ਰਾਸ਼ੀ ਸਬੰਧਿਤ ਵਿਦਿਆਰਥੀਆਂ ਨੂੰ ਵੰਡ ਦਿੱਤੀ ਗਈ ਹੈ ?

**ਸਰਦਾਰ ਸਾਧੂ ਸਿੰਘ :** ਮੰਗੀ ਗਈ ਸੂਚਨਾ ਅਨੁਲੱਗ "ੳ" ਤੇ ਰੱਖੀ ਜਾਂਦੀ ਹੈ:-

**ਅਨੁਲਗ "ੳ"**

**ਐਸ.ਸੀ.ਵਿਦਿਆਰਥੀਆਂ ਨੂੰ ਦਿੱਤੀ ਗਈ ਵਜ਼ੀਫੇ ਦੀ ਰਾਸ਼ੀ**

ਸਾਲ 2012-13, 2013-14, 2014-15, 2015-16 ਅਤੇ 2016-17 ਦੌਰਾਨ ਐਸ.ਸੀ. ਵਿਦਿਆਰਥੀਆਂ ਨੂੰ ਸਾਲਵਾਰ ਜਾਰੀ ਕੀਤੀ ਗਈ ਵਜ਼ੀਫੇ ਦੀ ਰਕਮ ਅਤੇ ਸਬੰਧਿਤ ਵਿਦਿਆਰਥੀਆਂ ਨੂੰ ਵੰਡੀ ਰਾਸ਼ੀ ਦਾ ਵੇਰਵਾ :

(ਰਾਸ਼ੀ ਲੱਖਾਂ ਵਿੱਚ)

| **ਲੜੀ ਨੰ:** | **ਸਾਲ** | **ਜਾਰੀ ਰਾਸ਼ੀ** | **ਵੰਡੀ ਰਾਸ਼ੀ** |
|---|---|---|---|
| 1 | 2012-13 | 4052.87 | 4052.87 |
| 2 | 2013-14 | 41397.70 | 41397.70 |
| 3 | 2014-15 | 54923.11 | 54923.11 |
| 4 | 2015-16 | 23587.82 | 23587.82 |
| 5 | 2016-17 | 35486.61 | 35486.61 |
| | **ਜੋੜ** | **159448.11** | **159448.11** |

-----

## ਜੈਤੋ ਵਿਖੇ ਸਿਵਲ ਹਸਪਤਾਲ

**13. ਸਰਦਾਰ ਬਲਦੇਵ ਸਿੰਘ:** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਸਬ-ਡਵੀਜ਼ਨ ਜੈਤੋ, ਜ਼ਿਲ੍ਹਾ ਫਰੀਦਕੋਟ ਵਿਖੇ ਸਿਵਲ ਹਸਪਤਾਲ ਹੈ;

(ਅ) ਜੇਕਰ ਭਾਗ (ੳ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਕੀ ਲਾਲ ਲਕੀਰ ਅੰਦਰ ਆਉਂਦੇ ਜ਼ਮੀਨ/ਮਕਾਨ ਦੀ ਰਜਿਸਟਰੀ ਕਰਨ ਵਾਸਤੇ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ?

**ਸ਼੍ਰੀ ਬ੍ਰਹਮ ਮਹਿੰਦਰਾ :** ਸ਼੍ਰੀਮਾਨ ਜੀ। (ੳ) ਹਾਂ ਜੀ। ਜੈਤੋ ਵਿਖੇ ਕਮਿਊਨਿਟੀ ਹੈਲਥ ਸੈਂਟਰ ਹੈ।

(ਅ) ਕਮਿਊਨਿਟੀ ਹੈਲਥ ਸੈਂਟਰ, ਜੈਤੋ ਵਿਖੇ ਮੈਡੀਕਲ ਅਫਸਰ ਅਤੇ ਹੋਰ ਸਟਾਫ ਦੀਆਂ 37 ਅਸਾਮੀਆਂ ਮਨਜੂਰਸ਼ੁਦਾ ਹਨ, ਜਿਨ੍ਹਾਂ ਵਿਚੋ 30 ਅਸਾਮੀਆਂ ਭਰੀਆਂ ਹੋਈਆਂ ਹਨ ਅਤੇ 07 ਅਸਾਮੀਆਂ ਖਾਲੀ ਹਨ। ਸਰਕਾਰ ਵੱਲੋਂ ਡਾਕਟਰਾਂ ਅਤੇ ਹੋਰ ਸਟਾਫ ਦੀਆਂ ਖਾਲੀ ਅਸਾਮੀਆਂ ਨੂੰ ਭਰਨ ਲਈ ਲਗਾਤਾਰ ਪ੍ਰਕਿਰਿਆ ਜਾਰੀ ਹੈ।

(ਅ) ਇਸ ਦਾ ਜਵਾਬ ਉਪਰੋਕਤ 'ੳ' ਅਨੁਸਾਰ ਹੈ ਜੀ। ਸਬ ਡਵੀਜ਼ਨ, ਜੈਤੋ, ਜ਼ਿਲ੍ਹਾ ਫਰੀਦਕੋਟ ਵਿਖੇ 30 ਬੈਡਿਡ ਕਮਿਊਨਿਟੀ ਹੈਲਥ ਸੈਂਟਰ ਹੈ। ਇਸ ਸੰਸਥਾ ਵਿਖੇ ਸਾਰੀਆਂ ਸਿਹਤ ਸਹੂਲਤਾਂ ਉਪਲਬਧ ਹਨ, ਜਿਵੇਂ ਕਿ ਐਮਰਜੈਂਸੀ ਅਤੇ ਡਿਲੀਵਰੀ ਦੀ ਸਹੂਲਤ ਆਦਿ। ਜੈਤੋ ਵਿਖੇ ਸਿਵਲ ਹਸਪਤਾਲ ਬਣਾਉਣ ਦੀ ਕੋਈ ਤਜਵੀਜ਼ ਨਹੀਂ ਹੈ ਕਿਉਂਕਿ ਸਿਵਲ ਹਸਪਤਾਲ, ਕੋਟਕਪੂਰਾ, ਸੀ.ਐਚ.ਸੀ. ਜੈਤੋ ਤੋਂ 20 ਕਿਲੋਮੀਟਰ, ਪੀ.ਐਸ.ਸੀ., ਬਾਜਾਖਾਨਾ 9 ਕਿਲੋਮੀਟਰ ਅਤੇ ਜ਼ਿਲ੍ਹਾ (ਸਿਵਲ) ਹਸਪਤਾਲ ਬਠਿੰਡਾ 40 ਕਿਲੋਮੀਟਰ ਦੀ ਦੂਰੀ ਤੇ ਹੈ। ਜੈਤੋ ਦੀ ਓ.ਪੀ.ਡੀ. 2014=48806, 2015=39068, 2016=40360 ਅਤੇ ਇਸੇ ਤਰ੍ਹਾਂ ਆਈ.ਪੀ.ਡੀ. ਸਾਲ 2014=1848, 2015= 856, 2016=2959 ਵਿਚ ਹੈ।

-----

## ਲਾਲ ਲਕੀਰ ਅੰਦਰ ਆਉਂਦੀ ਜ਼ਮੀਨ/ਮਕਾਨ ਦੀ ਰਜਿਸਟਰੀ

**14. ਸਰਦਾਰ ਬਲਦੇਵ ਸਿੰਘ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਇਹ ਠੀਕ ਹੈ ਕਿ ਰਾਜ ਦੇ ਪਿੰਡਾਂ/ਕਸਬਿਆਂ/ਸ਼ਹਿਰਾਂ ਵਿਚ ਲਾਲ ਲਕੀਰ ਦੇ ਅੰਦਰ ਆਉਂਦੀ ਜ਼ਮੀਨ/ਮਕਾਨ ਦੀ ਰਜਿਸਟਰੀ ਨਹੀਂ ਹੁੰਦੀ;

(ਅ) ਜੇਕਰ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਲਾਲ ਲਕੀਰ ਅੰਦਰ ਆਉਂਦੇ ਜ਼ਮੀਨ/ਮਕਾਨ ਦੀ ਰਜਿਸਟਰੀ ਕਰਨ ਵਾਸਤੇ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ?

**ਕੈਪਟਨ ਅਮਰਿੰਦਰ ਸਿੰਘ :** (ੳ) ਨਹੀਂ ਜੀ। ਰਾਜ ਦੇ ਪਿੰਡਾਂ/ਕਸਬਿਆਂ/ਸ਼ਹਿਰਾਂ ਵਿਚ ਲਾਲ ਲਕੀਰ ਦੇ ਅੰਦਰ ਆਉਂਦੀ ਜ਼ਮੀਨ/ਮਕਾਨ ਦੀ ਰਜਿਸਟਰੀ ਹੁੰਦੀ ਹੈ।

(ਅ) ਸਵਾਲ ਪੈਦਾ ਨਹੀਂ ਹੁੰਦਾ।

-----

**ਫਗਵਾੜਾ ਸ਼ਹਿਰ ਵਿਚ ਸੀਵਰੇਜ ਅਤੇ ਪਾਣੀ ਦੇ ਪਾਈਪ ਵਿਛਾਉਣੇ**

**5. ਸ਼੍ਰੀ ਸੋਮ ਪ੍ਰਕਾਸ਼ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਫਗਵਾੜਾ ਸ਼ਹਿਰ ਵਿੱਚ ਸੀਵਰੇਜ ਅਤੇ ਪਾਣੀ ਦੀਆਂ ਪਾਈਪਾਂ ਪਾਉਣ ਦੇ ਚੱਲ ਰਹੇ ਕੰਮ ਬੰਦ ਕਰ ਦਿੱਤੇ ਗਏ ਹਨ; ਜੇਕਰ ਨਹੀਂ ਤਾਂ ਇਹ ਕਦੋਂ ਤੱਕ ਮੁਕੰਮਲ ਕਰ ਦਿੱਤੇ ਜਾਣਗੇ?

**ਸਰਦਾਰ ਨਵਜੋਤ ਸਿੰਘ ਸਿੱਧੂ:** ਮੰਤਰੀ ਮੰਡਲ ਦੁਆਰਾ ਲਏ ਗਏ ਫੈਸਲੇ ਅਨੁਸਾਰ ਫਗਵਾੜਾ ਸ਼ਹਿਰ ਅਤੇ ਦੂਸਰੇ ਸਾਰੇ ਸ਼ਹਿਰਾਂ ਦੇ ਕੰਮਾਂ ਨੂੰ ਰਿਵਿਊ ਕੀਤਾ ਜਾ ਰਿਹਾ ਹੈ। ਰਿਵਿਊ ਰਿਪੋਰਟ ਪ੍ਰਾਪਤ ਹੋਣ ਉਪਰੰਤ ਅਗਾਮੀ ਫੈਸਲਾ ਲਿਆ ਜਾਵੇਗਾ।

-----

**ਸੀਵਰੇਜ ਅਤੇ ਪਾਣੀ ਦੇ ਨਵੇਂ ਕੁਨੈਕਸ਼ਨ ਦੀ ਫੀਸ ਸਬੰਧੀ**

**6. ਸ਼੍ਰੀ ਸੋਮ ਪ੍ਰਕਾਸ਼ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿੱਚ ਸੀਵਰੇਜ ਅਤੇ ਪਾਣੀ ਦੇ ਨਵੇਂ ਕੁਨੈਕਸ਼ਨ ਲੈਣ ਲਈ ਕੋਈ ਫੀਸ ਨਿਰਧਾਰਤ ਕੀਤੀ ਹੈ; ਜੇਕਰ ਅਜਿਹਾ ਹੈ ਤਾਂ ਪ੍ਰਤੀ ਕੁਨੈਕਸ਼ਨ ਫੀਸ ਦਾ ਵੇਰਵਾ ਦਿੱਤਾ ਜਾਵੇ?

**ਸਰਦਾਰ ਨਵਜੋਤ ਸਿੰਘ ਸਿੱਧੂ :** ਹਾਂ ਜੀ । ਸਰਕਾਰ ਵੱਲੋਂ ਸੀਵਰੇਜ ਅਤੇ ਪਾਣੀ ਦੇ ਨਵੇਂ ਕੁਨੈਕਸ਼ਨ ਲੈਣ ਲਈ ਪੱਤਰ ਨੰ: 9/9/05-3ਸਸ4/2322 ਮਿਤੀ 18.9.2009 ਰਾਹੀਂ ਕੁਨੈਕਸ਼ਨ ਫੀਸ ਨਿਰਧਾਰਤ ਕੀਤੀ ਗਈ ਸੀ ਜਿਸ ਦਾ ਵੇਰਵਾ ਹੇਠ ਦਰਸਾਏ ਅਨੁਸਾਰ ਹੈ:-

(ੳ) ਉਪਭੋਗਤਾ ਲਈ ਬਿਨਾਂ ਮੀਟਰ ਵਾਲੇ ਕੁਨੈਕਸ਼ਨ ਪਾਣੀ ਦੇ ਖਰਚੇ (ਘਰੇਲੂ)

| **ਪਲਾਟ ਸਾਈਜ਼** | **ਪ੍ਰਤੀ ਕੁਨੈਕਸ਼ਨ ਦਰ/ਪ੍ਰਤੀ ਮਹੀਨਾ (ਰੁ.)** | | | | |
|---|---|---|---|---|---|
| | **ਵਿੱਤੀ ਸਾਲ** | | | | |
| | 2003-04 | 2004-05 | 2005-06 | 2006-07 | 2007-08 |
| 5 ਮਰਲਾ ਤੱਕ | 50.00 | 55.00 | 60 | 70.00 | 100.00 |
| 5 ਮਰਲੇ ਤੋਂ ਜ਼ਿਆਦਾ ਅਤੇ 10 ਮਰਲੇ ਤੱਕ | 75.00 | 80.00 | 90.00 | 100.00 | 105.00 |

| | | | | | |
|---|---|---|---|---|---|
| 10 ਮਰਲੇ ਤੋਂ ਵੱਧ ਅਤੇ 1 ਕਨਾਲ ਤੋਂ ਘੱਟ | 100.00 | 110.00 | 120.00 | 130.00 | 140.00 |
| 1 ਕਨਾਲ ਅਤੇ ਵੱਧ | ਸਿਰਫ ਮੀਟਰ ਵਾਲੇ ਕੁਨੈਕਸ਼ਨ | | | | |

(ਅ) ਉਪਭੋਗਤਾ ਲਈ ਮੀਟਰ ਵਾਲੇ ਕੁਨੈਕਸ਼ਨ ਪਾਣੀ ਦੇ ਖਰਚੇ (ਘਰੇਲੂ)

| **ਵਿੱਤੀ ਸਾਲ** | **ਦਰ (ਰੁਪਏ ਪ੍ਰਤੀ ਕਿਲੋ ਲੀਟਰ ਪ੍ਰਤੀ ਮਹੀਨਾ)** |
|---|---|
| 2003-04 | 02.00 |
| 2004-05 | 2.60 |
| 2005-06 | 3.20 |
| 2006-07 | 3.50 |
| 2007-08 | 3.80 |

ਖੁਦਮੁਖਤਿਆਰ ਅਦਾਰੇ ਹੋਣ ਕਾਰਨ ਇਨ੍ਹਾਂ ਰੇਟਾਂ ਨੂੰ ਨਗਰ ਨਿਗਮਾਂ/ਨਗਰ ਕੌਂਸਲਾਂ/ਨਗਰ ਪੰਚਾਇਤਾਂ ਵੱਲੋਂ ਮਤਿਆਂ ਰਾਹੀਂ ਅਡਾਪਟ ਕੀਤਾ ਜਾਣਾ ਹੁੰਦਾ ਹੈ ਜੋ ਕਿ ਕੁਝ ਕੁ ਨਿਗਮਾਂ/ਕਮੇਟੀਆਂ/ਨਗਰ ਪੰਚਾਇਤਾਂ ਵੱਲੋਂ ਕੀਤਾ ਗਿਆ ਹੈ।

-----

## ਸੋਸ਼ਲ ਆਡਿਟ ਕਰਵਾਉਣ ਲਈ ਕਮੇਟੀ ਦਾ ਗਠਨ

**32. ਸ਼੍ਰੀ ਸੋਮ ਪ੍ਰਕਾਸ਼ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਵੱਲੋਂ ਵੱਖ ਵੱਖ ਵਿਭਾਗਾਂ ਵਿਚ ਚੱਲ ਰਹੇ ਅਤੇ ਮੁਕੰਮਲ ਹੋ ਚੁੱਕੇ ਕੰਮਾਂ ਦਾ ਸੋਸ਼ਲ ਆਡਿਟ ਕਰਾਉਣ ਲਈ ਕੋਈ ਕਮੇਟੀ ਗਠਿਤ ਕਰਨ ਦਾ ਫੈਸਲਾ ਕੀਤਾ ਗਿਆ ਹੈ; ਜੇਕਰ ਅਜਿਹਾ ਹੈ ਤਾਂ ਇਸ ਦੇ ਚੁਣੇ ਗਏ ਮੈਂਬਰ ਅਤੇ ਅਧਿਕਾਰ ਖੇਤਰ ਦਾ ਵੇਰਵਾ ਦਿੱਤਾ ਜਾਵੇ?

**ਕੈਪਟਨ ਅਮਰਿੰਦਰ ਸਿੰਘ :** ਜੀ ਨਹੀਂ।

-----

## ਫਗਵਾੜਾ ਸ਼ਹਿਰ ਵਿੱਚ ਸੜਕਾਂ ਤੋਂ ਨਜਾਇਜ਼ ਕਬਜ਼ੇ ਹਟਾਉਣੇ

**33. ਸ਼੍ਰੀ ਸੋਮ ਪ੍ਰਕਾਸ਼ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਫਗਵਾੜਾ ਸ਼ਹਿਰ ਦੀਆਂ ਮੁੱਖ ਸੜਕਾਂ ਅਤੇ ਬਜ਼ਾਰਾਂ ਵਿੱਚ ਨਜਾਇਜ਼ ਕਬਜ਼ੇ ਨੂੰ ਹਟਾਉਣ ਲਈ ਸਰਕਾਰ ਵੱਲੋਂ ਕੀ ਕਾਰਵਾਈ ਕੀਤੀ ਜਾ ਰਹੀ ਹੈ?

**ਸਰਦਾਰ ਨਵਜੋਤ ਸਿੰਘ ਸਿੱਧੂ :** ਸ਼੍ਰੀਮਾਨ ਜੀ, ਫਗਵਾੜਾ ਸ਼ਹਿਰ ਅੰਦਰ ਨਜਾਇਜ਼ ਕਬਜ਼ਿਆਂ ਨੂੰ ਹਟਾਉਣ ਸਬੰਧੀ ਸਮੇਂ ਸਮੇਂ ਤੇ ਸ਼ਹਿਰ ਦੀਆਂ ਮੁੱਖ ਸੜਕਾਂ/ਬਜ਼ਾਰਾਂ ਵਿੱਚ ਮੁਨਾਦੀ ਕਰਵਾ ਕੇ ਦੁਕਾਨਦਾਰਾਂ ਨੂੰ ਸੁਚੇਤ ਕੀਤਾ ਜਾਂਦਾ ਹੈ ਅਤੇ ਸਬੰਧਿਤ ਸਟਾਫ ਵੱਲੋਂ ਸ਼ਹਿਰ ਦਾ ਨਿਰੀਖਣ ਵੀ ਕੀਤਾ ਜਾਂਦਾ ਹੈ। ਕੋਈ ਵੀ ਨਜਾਇਜ਼ ਉਸਾਰੀ ਨਗਰ ਨਿਗਮ, ਫਗਵਾੜਾ ਦੇ ਧਿਆਨ ਵਿਚ ਆਉਂਦੀ ਹੈ ਤਾਂ ਉਸ ਨੂੰ ਤੁਰੰਤ ਹਟਾ ਦਿੱਤਾ ਜਾਂਦਾ ਹੈ।

-----

## ANNOUNCEMENT BY THE SPEAKER REG. PANEL AT CHAIRMEN

**ਮਾਨਯੋਗ ਸਪੀਕਰ :** ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 13 (1) ਅਧੀਨ ਮੈਂ ਹੇਠ ਲਿਖੇ ਮੈਂਬਰਾਂ ਨੂੰ ਸਭਾਪਤੀ ਨਾਮਾਵਲੀ ਲਈ ਨਾਮਜ਼ਦ ਕਰਦਾ ਹਾਂ -

1) ਸਰਦਾਰ ਸੁਖਜਿੰਦਰ ਸਿੰਘ ਰੰਧਾਵਾ
2) ਸਰਦਾਰ ਪਰਗਟ ਸਿੰਘ
3) ਸ਼੍ਰੀ ਅਮਨ ਅਰੋੜਾ
4) ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ

-----

## ANNOUNCEMENT BY THE SECRETARY

**ਮਾਨਯੋਗ ਸਪੀਕਰ :** ਸਕੱਤਰ ਦੁਆਰਾ ਐਲਾਨ।

**ਸਕੱਤਰ :** ਸ਼੍ਰੀਮਾਨ ਜੀ, ਮੈਂ 15ਵੀਂ ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ ਪਹਿਲੇ ਸਮਾਗਮ ਦੌਰਾਨ ਪਾਸ ਕੀਤੇ ਗਏ ਬਿਲਾਂ, ਜਿਨ੍ਹਾਂ ਤੇ ਰਾਜਪਾਲ ਜੀ ਨੇ ਆਪਣੀ ਸਹਿਮਤੀ ਦੇ ਦਿੱਤੀ ਹੈ, ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਦੀ ਹਾਂ।

1) ਪੰਜਾਬ ਨਮਿੱਤਣ ਬਿਲ, 2017
2) ਪੰਜਾਬ ਨਮਿੱਤਣ (ਲੇਖਾ ਅਨੁਦਾਨ) ਬਿਲ, 2017
3) ਪੰਜਾਬ ਲਾਅ ਅਫਸਰਜ਼ (ਨਿਯੁਕਤੀ) ਬਿਲ, 2017

ਧੰਨਵਾਦ।

-----

## MATTERS RAISED DURING ZERO HOUR

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ ..... (ਵਿਘਨ)...

**ਮਾਨਯੋਗ ਸਪੀਕਰ :** ਸਿੱਧੂ ਸਾਹਿਬ, ਦਿੰਦੇ ਹਾਂ ਟਾਈਮ, ਦੇਵਾਂਗੇ, ਬੈਠੋ, ਪਲੀਜ਼।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿੱਚ ਸਾਡੀ ਸਰਕਾਰ ਦੀਆਂ ਪ੍ਰਾਪਤੀਆਂ ਬਾਰੇ ਕੁਝ ਗੱਲਾਂ ਲਿਆਉਣਾ ਚਾਹੁੰਦਾ ਹਾਂ । ਇਹ ਕਹਿੰਦੇ ਹਨ ਕਿ ਸਰਕਾਰ ਨੇ ਤਿੰਨ ਮਹੀਨਿਆਂ ਵਿੱਚ ਕੁਝ ਨਹੀਂ ਕੀਤਾ ....(ਵਿਘਨ) .... ਸਾਡੀ ਸਰਕਾਰ ਨੇ ਸਭ ਤੋਂ ਵੱਡਾ ਕੰਮ ਕੀਤਾ ਹੈ ....

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ ....(ਵਿਘਨ)...

**ਮਾਨਯੋਗ ਸਪੀਕਰ :** ਤੁਹਾਨੂੰ ਟਾਈਮ ਦੇਵਾਂਗੇ ਜੀ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਭ ਤੋਂ ਵੱਡਾ .....(ਵਿਘਨ).....

**ਮਾਨਯੋਗ ਸਪੀਕਰ :** ਇਨ੍ਹਾਂ ਨੂੰ ਤਾਂ ਆਪਣੀ ਗੱਲ ਕਹਿਣ ਦਿਓ ....(ਵਿਘਨ)...

**ਸਰਦਾਰ ਬਲਬੀਰ ਸਿੰਘ ਸਿੱਧੂ :** ਸੁਰਿੰਦਰਪਾਲ ਸਿੰਘ ਨੂੰ ਫੜ ਕੇ ਅੰਦਰ ਕੀਤਾ ਹੈ । ਉਸ ਦੀਆਂ 1200 ਕਰੋੜ ਰੁਪਏ ਦੀਆਂ ਪ੍ਰਾਪਰਟੀਆਂ ਹਨ । 92 ਪ੍ਰਾਪਰਟੀਆਂ ਉਸ ਦੀਆਂ ਟਰੇਸ ਹੋਈਆਂ ਹਨ, ਜਿਹੜੀਆਂ ਕਿ ਬੇਨਾਮੀ ਹਨ, ਆਪਣੇ ਰਿਸ਼ਤੇਦਾਰਾਂ ਦੇ ਨਾਮ ਤੇ ਹਨ। ਅੱਜ ਤਕਰੀਬਨ 1200 ਕਰੋੜ ਰੁਪਏ ਦਾ ਘੁਟਾਲਾ ਲੋਕਾਂ ਦੇ ਸਾਹਮਣੇ ਲਿਆਂਦਾ ਹੈ। ਅੱਜ ਇਹ ਗੱਲ ਕਰਦੇ ਹਨ, ਕਰਜ਼ਾ ਮੁਆਫ ਕਰਨ ਦੀ, ਇਹੋ ਜਿਹੇ 25 ਚੋਰ ਫੜ ਲਈਏ ਤਾਂ ਸਾਰੇ ਪੰਜਾਬ ਦਾ ਕਰਜ਼ਾ ਮੁਆਫ ਹੋ ਜਾਵੇਗਾ। (ਥੰਪਿੰਗ) ਅੱਜ ਪੰਜਾਬ ਵਿੱਚ ਸਰਦਾਰ ਪਰਕਾਸ਼ ਸਿੰਘ ਬਾਦਲ ਦੇ ਪਰਿਵਾਰ ਤੋਂ ਬਾਅਦ ਜੇ ਸਭ ਤੋਂ ਵੱਡੀ ਪ੍ਰਾਪਰਟੀ ਕਿਸੇ ਕੋਲ ਹੈ ਤਾਂ ਉਹ ਇਸ ਪਹਿਲਵਾਨ ਕੋਲ ਹੈ ...(ਵਿਘਨ)... ਮੈਂ ਚੀਫ ਮਨਿਸਟਰ ਸਾਹਿਬ ਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ ਕਿ ਇੱਕ ਵੱਡੇ ਚੋਰ ਨੂੰ ਹੱਥ ਪਾਇਆ ਹੈ ਔਰ ਇਸ ਤਰ੍ਹਾਂ ਦੇ ਚੋਰ ਹੋਰ ਵੀ ਹਨ, ਉਹ ਚਾਹੇ ਕਿਸੇ ਵੀ ਕੁਰਸੀ ਤੇ ਰਹੇ ਹੋਣ, ਉਨ੍ਹਾਂ ਨੂੰ ਅੰਦਰ ਦਿਓ ਤਾਂ ਕਿ ਪੰਜਾਬ ਦਾ ਸਰਮਾਇਆ ਵਾਪਸ ਆਵੇ। (ਥੰਪਿੰਗ) ਮੈਂ ਚੀਫ ਮਨਿਸਟਰ ਸਾਹਿਬ ਨੂੰ ਹੋਰ ਬੇਨਤੀ ਕਰਦਾ ਹਾਂ ਕਿ ਪੂਰੇ ਖੁੱਲ੍ਹੇ ਦਿਲ ਨਾਲ, ਤਕੜੇ ਹੋ ਕੇ ਅੱਜ ਪੰਜਾਬ ਦੇ ਚੋਰਾਂ ਨੂੰ ਹੱਥ ਪਾਉਣ। ਅੱਜ ਪੰਜਾਬ ਦਾ ਬੱਚਾ ਬੱਚਾ ਕਰਜ਼ਾਈ ਹੈ। ਲੋਕੀਂ ਸੁੱਖਵਿਲਾਸ ਬਣਾ ਰਹੇ ਹਨ ਪਰ ਲੋਕਾਂ ਦੇ ਘਰ ਦੁੱਖਾਂ ਦਾ ਵਾਸ ਹੋ ਰਿਹਾ ਹੈ । ਉਨ੍ਹਾਂ ਦੇ ਬੱਚਿਆਂ ਦੇ ਵੈਣ ਪੈ ਰਹੇ ਹਨ ਔਰ ਸਾਰੇ ਪੰਜਾਬ ਵਿੱਚ ਨਸ਼ਿਆਂ ਦੇ ਨਾਂ ਤੇ .....(ਵਿਘਨ).... ਅੱਜ ਇਨ੍ਹਾਂ ਨੇ ਪੰਜਾਬ ਨੂੰ ਕੰਗਾਲ ਕੀਤਾ ਹੈ, ਇਹ ਲੋਕ ਜ਼ਿੰਮੇਵਾਰ ਹਨ ....(ਵਿਘਨ).... ਜਿਹੜਾ ਇਹ ਪੰਜਾਬ ਹੈ .....(ਵਿਘਨ)....

**ਮਾਨਯੋਗ ਸਪੀਕਰ :** ਸਿੱਧੂ ਸਾਹਿਬ, ਤੁਹਾਡੀ ਗੱਲ ਆ ਗਈ ਹੈ ....(ਵਿਘਨ)... ਕੋਹਾੜ ਸਾਹਿਬ ...(ਵਿਘਨ)....

**ਸਥਾਨਕ ਸਰਕਾਰ ਮੰਤਰੀ (ਬੈਠੇ-ਬੈਠੇ) :** ਸਾਰੇ ** ** ਹਨ ....(ਵਿਘਨ)...

---

** Expunged as ordered by the Chair.

**ਮਾਨਯੋਗ ਸਪੀਕਰ :** ਕੋਹਾੜ ਸਾਹਿਬ ....(ਵਿਘਨ)....

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਸਾਡਾ ਐਡਜਰਨਮੈਂਟ ਮੋਸ਼ਨ ਸੀ, ਉਸ ਤੇ ਗੱਲ ਕਰਨੀ ਹੈ ....(ਵਿਘਨ)....

**ਮਾਨਯੋਗ ਸਪੀਕਰ :** ਕੋਹਾੜ ਸਾਹਿਬ ਨੂੰ ਬੋਲ ਲੈਣ ਦਿਓ, ਤੁਹਾਨੂੰ ਦੇਵਾਂਗੇ ਟਾਈਮ .....(ਵਿਘਨ)... ਕੋਹਾੜ ਸਾਹਿਬ ਨੂੰ ਬੋਲ ਲੈਣ ਦਿਓ ...(ਵਿਘਨ)....

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਸਾਨੂੰ ਟਾਈਮ ਦੇਣਾ ਬਣਦਾ ਹੈ ....(ਵਿਘਨ)...

**ਮਾਨਯੋਗ ਸਪੀਕਰ :** ਤੁਹਾਨੂੰ ਟਾਈਮ ਦੇਵਾਂਗੇ ....(ਵਿਘਨ)... ਤੁਹਾਨੂੰ ਟਾਈਮ ਦੇਵਾਂਗੇ। ਪਹਿਲਾਂ ਕੋਹਾੜ ਸਾਹਿਬ ਨੂੰ ਗੱਲ ਕਰ ਲੈਣ ਦਿਓ ...(ਵਿਘਨ)....

**ਸਰਦਾਰ ਅਜੀਤ ਸਿੰਘ ਕੋਹਾੜ :** ਸਿੱਧੂ ਸਾਹਿਬ ਨੇ ਗਾਲ੍ਹਾਂ ਦੀ ਵਰਤੋਂ ਕੀਤੀ ਹੈ, ਉਸ ਦੀ ਇਹ ਮੁਆਫੀ ਮੰਗਣ ਤੇ ਫਿਰ ਇਸ ਵਿੱਚ ਸ਼ਾਮਲ ਹੋਵਾਂਗੇ ...(ਵਿਘਨ... ਸ਼ੋਰ).....

**ਸਥਾਨਕ ਸਰਕਾਰ ਮੰਤਰੀ :** ਇੱਕ ਰੂਠੇ ਉਤੋਂ ਝੂਠੇ। ਮੈਂ ਕਿਹਾ ** ਮਚਾਏ ਸ਼ੋਰ, ਮੈਂ ਦੁਬਾਰਾ ਕਹਿੰਦਾ ਹਾਂ ** ਮਚਾਏ ਸ਼ੋਰ ...(ਵਿਘਨ)....

**ਮਾਨਯੋਗ ਸਪੀਕਰ :** ** ਸ਼ਬਦ ਰਿਕਾਰਡ ਵਿਚੋਂ ਕੱਢ ਦਿੱਤਾ ਜਾਵੇ। ...(ਵਿਘਨ)... ਸੁਖਪਾਲ ਜੀ ...(ਵਿਘਨ)....

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਹਾਜ਼ਰ ਮੈਂਬਰ ਸਦਨ ਦੇ ਵੈੱਲ ਵਿੱਚ ਆ ਕੇ ** ** ਨਾਹਰੇ ਲਗਾ ਰਹੇ ਸਨ ਜਿਹੜੇ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਸਰਦਾਰ ਸੁਖਪਾਲ ਸਿੰਘ ਖਹਿਰਾ :** ਮੈਂ ਸਦਨ ਦੇ ਧਿਆਨ ਵਿੱਚ ਜਿਹੜੀ ਪੰਜਾਬ ਵਿੱਚ ਬੇਤਹਾਸ਼ਾ ਲੁੱਟ-ਖਸੁੱਟ ਹੋ ਰਹੀ ਹੈ, ਉਸ ਤੇ ਧਿਆਨ ਦਿਵਾਉਣਾ ਚਾਹੁੰਦਾ ਹਾਂ। ਸਪੀਕਰ ਸਾਹਿਬ ....(ਵਿਘਨ....ਸ਼ੋਰ)....

**ਸਥਾਨਕ ਸਰਕਾਰ ਮੰਤਰੀ :** ** ਮਚਾਏ ਸ਼ੋਰ ....(ਵਿਘਨ...ਸ਼ੋਰ)....

(ਇਸ ਸਮੇਂ ਭਾਰਤੀ ਜਨਤਾ ਪਾਰਟੀ ਦੇ ਹਾਜ਼ਰ ਮੈਂਬਰ ਵੀ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਨਾਲ ਸਦਨ ਦੇ ਵੈੱਲ ਵਿੱਚ ਸ਼ਾਮਲ ਹੋ ਗਏ ਅਤੇ ਉਹ ਵੀ ** ** ਨਾਹਰੇ ਲਗਾ ਰਹੇ ਸਨ ।)

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਕੁਝ ਮੈਂਬਰ ਵੀ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ** ** ਨਾਹਰੇ ਲਗਾ ਰਹੇ ਸਨ, ਜਿਹੜੇ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ :** ** ** ਨਾਹਰੇ ਰਿਕਾਰਡ ਨਾ ਕੀਤੇ ਜਾਣ।

---

** Expunged/Not recorded as ordered by the Chair.

(ਇਸ ਸਮੇਂ ਸਦਨ ਵਿੱਚ ਹਾਜ਼ਰ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਹਾਜ਼ਰ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਉੱਚੀ-ਉੱਚੀ ** ਨਾਹਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ :** ਨਾਹਰੇ ਰਿਕਾਰਡ ਨਾ ਕੀਤੇ ਜਾਣ । ਹਾਂ ਜੀ, ਬ੍ਰਹਮ ਮਹਿੰਦਰਾ ਜੀ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਤੁਸੀਂ ਏਜੰਡੇ ਨੂੰ ਚਾਲੂ ਕਰਵਾਉ ਜੀ। (ਵਿਘਨ )(ਸ਼ੋਰ)

**ਮਾਨਯੋਗ ਸਪੀਕਰ :** ਹਾਂ ਜੀ, ਸ਼੍ਰੀ ਐਚ.ਐਸ. ਫੂਲਕਾ ਸਾਹਿਬ। ਫੂਲਕਾ ਸਾਹਿਬ ਦੀ ਕਾਲ ਅਟੈਨਸ਼ਨ ਹੈ।(ਵਿਘਨ )(ਸ਼ੋਰ) ਫੂਲਕਾ ਸਾਹਿਬ ਜੀ, ਤੁਹਾਡੀ ਕਾਲ ਅਟੈਨਸ਼ਨ ਹੈ।

(ਇਸ ਸਮੇਂ ਵੀ ਸਦਨ ਵਿੱਚ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਹਾਜ਼ਰ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਉੱਚੀ-ਉੱਚੀ ** ਨਾਹਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਸਪੀਕਰ ਸਾਹਿਬ, ਸਾਡੀ ਪਾਰਟੀ ਵੱਲੋਂ ਸਰਦਾਰ ਸੁਖਪਾਲ ਸਿੰਘ ਖਹਿਰਾ ਜੀ ਆਪਣੀ ਐਡਜਰਨਮੈਂਟ ਮੋਸ਼ਨ ਬਾਰੇ ਬੋਲਣਾ ਚਾਹੁੰਦੇ ਹਨ (ਵਿਘਨ) (ਸ਼ੋਰ) ਉਨ੍ਹਾਂ ਨੂੰ ਬੋਲਣ ਲਈ ਟਾਈਮ ਦਿੱਤਾ ਜਾਵੇ।

**ਮਾਨਯੋਗ ਸਪੀਕਰ :** ਫੂਲਕਾ ਸਾਹਿਬ, ਆਪਣੀ ਕਾਲ ਅਟੈਨਸ਼ਨ ਪੇਸ਼ ਕਰੋ ਜੀ। (ਵਿਘਨ) (ਸ਼ੋਰ)

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਸਪੀਕਰ ਸਾਹਿਬ, ਜ਼ੀਰੋ ਆਵਰ ਅਜੇ ਖਤਮ ਨਹੀਂ ਹੋਇਆ ਹੈ। ਇਸ ਲਈ, ਸਪੀਕਰ ਸਾਹਿਬ, ਪਹਿਲਾਂ ਇਨ੍ਹਾਂ ਨੂੰ (ਖਹਿਰਾ ਸਾਹਿਬ) ਜ਼ੀਰੋ ਆਵਰ ਵਿਚ ਬੋਲਣ ਦਾ ਸਮਾਂ ਦਿੱਤਾ ਜਾਵੇ। ਜੋ ਖਹਿਰਾ ਸਾਹਿਬ ਨੇ ਆਪਣੀ ਗੱਲ ਕਰਨੀ ਹੈ ਉਹ ਬਹੁਤ ਇੰਪਾਰਟੈਂਟ ਹੈ । ਸਪੀਕਰ ਸਾਹਿਬ, ਜ਼ੀਰੋ ਆਵਰ ਵਿੱਚ ਪਹਿਲਾਂ ਖਹਿਰਾ ਸਾਹਿਬ ਨੂੰ ਬੋਲਣ ਦਾ ਸਮਾਂ ਦਿੱਤਾ ਜਾਵੇ, ਇਨ੍ਹਾਂ .. (ਵਿਘਨ) (ਸ਼ੋਰ)

## Dharna

(ਇਸ ਸਮੇਂ ਸਦਨ ਵਿੱਚ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਹਾਜ਼ਰ ਮੈਂਬਰ ਇੱਕ ਮੰਤਰੀ ਵਿਰੁੱਧ ਅਪਸ਼ਬਦ ਬੋਲਣ ਦਾ ਇਲਜ਼ਾਮ ਲਗਾਉਂਦੇ ਹੋਏ ਅਤੇ ਇਸ ਸਬੰਧੀ ਮੁਆਫੀ ਮੰਗਣ ਦੀ ਮੰਗ ਕਰਦੇ ਹੋਏ ਵੈੱਲ ਆਫ ਦਿ ਹਾਊਸ ਵਿੱਚ ਧਰਨੇ ਉਤੇ ਬੈਠ ਗਏ ਅਤੇ ਉੱਚੀ ਉੱਚੀ ** ** ਨਾਹਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

---

** Expunged as ordered by the Chair.

## MATTERS RAISED DURING ZERO HOUR *(Resumption)*

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਇੱਕ ਮਿੰਟ ਛੱਡੋ ਜੀ (ਧਰਨੇ ਉਤੇ ਬੈਠੇ ਮੈਂਬਰਾਂ ਨੂੰ ਸੰਬੋਧਨ ਕਰਦੇ ਹੋਏ) ਸਪੀਕਰ ਸਾਹਿਬ, ਜੋ ਖਹਿਰਾ ਸਾਹਿਬ ਨੇ ਕਹਿਣਾ ਹੈ, ਉਹ ਬਹੁਤ ਇੰਪਾਰਟੈਂਟ ਹੈ। ਜੋ ਐਡਜਰਨਮੈਂਟ ਮੋਸ਼ਨ ਦਿੱਤਾ ਹੈ, ਉਸ ਬਾਰੇ ਬੋਲਣ ਲਈ ਇਨ੍ਹਾਂ ਨੂੰ ਟਾਈਮ ਦਿੱਤਾ ਜਾਵੇ। ਇਹ ਬੜੀ ਦੇਰ ਤੋਂ ਆਪਣੀ ਸੀਟ ਉਤੇ ਖੜ੍ਹੇ ਹਨ, ਇਨ੍ਹਾਂ ਨੂੰ ਟਾਈਮ ਨਹੀਂ ਮਿਲਿਆ। (ਵਿਘਨ) (ਸ਼ੋਰ) ਇਨ੍ਹਾਂ ਨੂੰ ਬੋਲਣ ਲਈ ਟਾਈਮ ਨਹੀਂ ਮਿਲਿਆ। ਖਹਿਰਾ ਸਾਹਿਬ, ਤੁਸੀਂ ਬੋਲੋ। (ਵਿਘਨ)(ਸ਼ੋਰ) ਖਹਿਰਾ ਸਾਹਿਬ ਨੂੰ ਟਾਈਮ ਦਿੱਤਾ ਜਾਵੇ। ਇਨ੍ਹਾਂ ਦਾ ਮਾਈਕ ਆਨ ਕੀਤਾ ਜਾਵੇ ਜੀ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਧਰਨੇ ਉਤੇ ਬੈਠ ਕੇ ਉਚੀ ਉਚੀ ** ** ਨਾਹਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ।)

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਦੇ ਵੀ ਸਦਨ ਵਿੱਚ ਹਾਜ਼ਰ ਕਈ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਉਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬਹੁਤ ਉਚੀ ਉਚੀ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਜ਼ਿਆਦਾ ਸ਼ੋਰ ਸੀ।)

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਸਪੀਕਰ ਸਾਹਿਬ, ਖਹਿਰਾ ਸਾਹਿਬ ਨੂੰ ਬੋਲਣ ਲਈ ਟਾਈਮ ਦਿੱਤਾ ਜਾਵੇ। (ਵਿਘਨ) (ਸ਼ੋਰ)

**ਸ਼੍ਰੀ ਅਮਨ ਅਰੋੜਾ :** ਸਪੀਕਰ ਸਾਹਿਬ, ਮੈਂ ਇੱਕ ਮਿੰਟ ਲੈਣਾ ਚਾਹਾਂਗਾ। ਸਪੀਕਰ ਸਾਹਿਬ, ਮੈਨੂੰ ਇੱਕ ਮਿੰਟ ਦਾ ਸਮਾਂ ਦਿੱਤਾ ਜਾਵੇ ਜੀ (ਵਿਘਨ )(ਸ਼ੋਰ) ਮੈਂ ਸਿਰਫ ਇੱਕ ਮਿੰਟ ਲੈਣਾ ਚਾਹਾਂਗਾ।

**ਮਾਨਯੋਗ ਸਪੀਕਰ:** ** ** ਨਾਹਰੇ ਰਿਕਾਰਡ ਨਾ ਕੀਤੇ ਜਾਣ। ਹਾਂ ਜੀ, ਸਰਦਾਰ ਚਰਨਜੀਤ ਸਿੰਘ ਚੰਨੀ ਜੀ, ਤੁਸੀਂ ਦੱਸੋ ।

**ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ) :** ਸਪੀਕਰ ਸਾਹਿਬ, ਪੰਜਾਬ ਵਿੱਚ ਇਕ ਗੱਲ ਮਸ਼ਹੂਰ ਹੈ ਕਿ ਜੇਕਰ ਹੋਰ ਕੋਈ ਲੜਾਈ ਨਾ ਹੋ ਰਹੀ ਹੋਵੇ ਤਾਂ ਕਹਿ ਦਿਉ ਕਿ ਤੂੰ ਮੈਨੂੰ ਗਾਲ੍ਹ ਕੱਢੀ ਹੈ। ਦੱਸੋ ਬਿਨਾਂ ਮਤਲਬ ਤੋਂ ਕੋਈ ਗਾਲ੍ਹ ਕੱਢੀ ਹੈ ? ਸਿੱਧੂ ਸਾਹਿਬ ਸੀਨੀਅਰ ਲੀਡਰ ਹਨ ਅਤੇ ਸਾਰੇ ਪੰਜਾਬ ਵਿੱਚ ਇੰਨੇ ਸਤਿਕਾਰਯੋਗ ਹਨ। ਇਨ੍ਹਾਂ ਨੇ ਇਹ ਬਿਨਾਂ ਮਤਲਬ ਦੇ ਹੀ ਗੱਲ ਬਣਾਈ ਹੈ। (ਵਿਘਨ)(ਸ਼ੋਰ) ਇਹ ਕੋਈ ਕੰਮ ਨਹੀਂ ਕਰਨਾ ਚਾਹੁੰਦੇ । ਸਪੀਕਰ ਸਾਹਿਬ, ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਹਾਊਸ ਦੇ ਰੈਗੂਲਰ ਬਿਜ਼ਨਸ ਨੂੰ ਸ਼ੁਰੂ ਕੀਤਾ ਜਾਵੇ। (ਵਿਘਨ) (ਸ਼ੋਰ) ਨਾ ਇਹ ਕੋਈ ਗੱਲ ਕਰਨਾ ਚਾਹੁੰਦੇ ਹਨ । ਇਨ੍ਹਾਂ ਕੋਲ ਕਹਿਣ ਨੂੰ ਕੋਈ ਗੱਲ ਨਹੀਂ ਹੈ ।

** Not recorded/expunged as ordered by the Chair.

ਇਹ ਸਿਰਫ ਰੌਲਾ ਪਾਉਣ ਲਈ ਹੀ ਇਥੇ ਬੈਠੇ ਹਨ। ਇਨ੍ਹਾਂ ਨੇ ਵਾਕ ਆਊਟ ਕਰਕੇ ਜਾਣਾ ਹੈ।

**ਮਾਨਯੋਗ ਸਪੀਕਰ :** ਫੂਲਕਾ ਜੀ, ਕੀ ਤੁਸੀਂ ਕਾਲ ਅਟੈਨਸ਼ਨ ਉਤੇ ਬੋਲਣਾ ਚਾਹੁੰਦੇ ਹੋ ?

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਸਪੀਕਰ ਸਾਹਿਬ, ਇਨ੍ਹਾਂ ਨੂੰ ਪਹਿਲਾਂ ਪੁੱਛ ਤਾਂ (ਧਰਨੇ ਉਤੇ ਬੈਠੇ ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੇ ਮੈਂਬਰਾਂ ਨੂੰ ਸੰਬੋਧਨ ਕਰਦੇ ਹੋਏ) ਲਵੋ ਕਿ ਇਤਰਾਜ਼ ਕਿਸ ਉਤੇ ਹੈ ? ਇਨ੍ਹਾਂ ਨੂੰ ਇਤਰਾਜ਼ ਕਿਸ ਉਤੇ ਹੈ ? ਇਨ੍ਹਾਂ ਨੂੰ ਪਹਿਲਾਂ ਪੁੱਛ ਤਾਂ ਲਵੋ ਕਿ ਕਿਸ ਗੱਲ ਉਤੇ ਇਤਰਾਜ਼ ਹੈ ? ਇਹ ਗਾਲ੍ਹ ਗਾਲ੍ਹ ਕਹੀ ਜਾਂਦੇ ਹਨ। ਇਨ੍ਹਾਂ ਨੂੰ ਕਿਸ ਗੱਲ ਉਤੇ ਇਤਰਾਜ਼ ਹੈ, ਇਹ ਪੁੱਛ ਲਵੋ, (ਵਿਘਨ )(ਸ਼ੋਰ) ਇਨ੍ਹਾਂ ਨੂੰ ਕਿਸ ਗੱਲ ਉਤੇ ਇਤਰਾਜ਼ ਹੈ ਤੇ ਸਿੱਧੂ ਸਾਹਿਬ ਨੂੰ ਵੀ ਪੁੱਛ ਲਵੋ ਕਿ ਉਨ੍ਹਾਂ ਨੇ ਕਿਹਾ ਵੀ ਹੈ ਜਾਂ ਨਹੀਂ ਕਿਹਾ । (ਵਿਘਨ)(ਸ਼ੋਰ)

**ਸਥਾਨਕ ਸਰਕਾਰ ਮੰਤਰੀ :** ਨਹੀਂ ਕਿਹਾ । ਨਹੀਂ ਕਿਹਾ ।

**ਮਾਨਯੋਗ ਸਪੀਕਰ :** ਉਹ ਕਹਿ ਰਹੇ ਹਨ ਕਿ ਨਹੀਂ ਕਿਹਾ। ਉਨ੍ਹਾਂ ਨੇ ਦੋ ਵਾਰ ਕਹਿ ਦਿੱਤਾ ਹੈ ਕਿ ਨਹੀਂ ਕਿਹਾ, ਨਹੀਂ ਕਿਹਾ।

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਉਨ੍ਹਾਂ ਨੂੰ (ਸਥਾਨਕ ਸਰਕਾਰ ਮੰਤਰੀ ਨੂੰ ਸੰਬੋਧਿਤ ਹੁੰਦੇ ਹੋਏ) ਪੁੱਛ ਲਵੋ ਕਿ ਕੀ ਕਿਹਾ ਹੈ? ਸਪੀਕਰ ਸਾਹਿਬ, ਬਿਨਾਂ ਗੱਲ ਤੋਂ ਸਦਨ ਦਾ ਟਾਈਮ ਖਰਾਬ ਹੋ ਰਿਹਾ ਹੈ।(ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਨਹੀਂ ਕਿਹਾ।

**ਸਥਾਨਕ ਸਰਕਾਰ ਮੰਤਰੀ :** ਨਹੀਂ ਕਿਹਾ। (ਵਿਘਨ)(ਸ਼ੋਰ) ਮੈਂ ਫੂਲਕਾ ਸਾਹਿਬ ਜੀ ਦਾ ਬਹੁਤ ਧੰਨਵਾਦ ਕਰਦਾ ਹਾਂ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਤੁਸੀਂ ਹਾਊਸ ਦੇ ਬਿਜ਼ਨਸ ਨੂੰ ਪਰੋਸੀਡ ਕਰੋ।

**ਮਾਨਯੋਗ ਸਪੀਕਰ :** ਆਪਾਂ ਬਿਜ਼ਨਸ ਵੱਲ ਪਰੋਸੀਡ ਕਰੀਏ।(ਵਿਘਨ )(ਸ਼ੋਰ)

(ਇਸ ਸਮੇਂ ਵੀ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਵੈੱਲ ਆਫ਼ ਦਿ ਹਾਊਸ ਵਿੱਚ ਧਰਨੇ ਤੇ ਬੈਠੇ ਸਨ ਅਤੇ ਉੱਚੀ ਉੱਚੀ ** ** ਨਾਹਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ । ਇਸ ਸਮੇਂ ਸਦਨ ਵਿੱਚ ਬਹੁਤ ਸ਼ੋਰ ਸੀ।)

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਸਪੀਕਰ ਸਾਹਿਬ, ** ** ਵਾਲੀ ਨਹੀਂ ਦੂਜੀ ਗਾਲ੍ਹ ਕਹਿੰਦੇ ਹਨ। ਤੁਸੀਂ ਰਿਕਾਰਡ ਕਢਾ ਕੇ ਦੇਖੋ। ਇਹ ਕਹਿੰਦੇ ਹਨ ਕਿ ਸਿੱਧੂ ਸਾਹਿਬ ਨੇ ** ** ਕੱਢੀ ਹੈ... (ਵਿਘਨ, ਸ਼ੋਰ)

---

** Expunged as ordered by the Chair.

**ਮਾਨਯੋਗ ਸਪੀਕਰ :** ਫੂਲਕਾ ਸਾਹਿਬ, ਇਸ ਗੱਲ ਦਾ ਜਵਾਬ ਆ ਗਿਆ ਹੈ, ਸਿੱਧੂ ਸਾਹਿਬ ਨੇ ਕਿਹਾ ਹੈ ਕਿ ਗਾਲ੍ਹ ਨਹੀਂ ਕੱਢੀ।

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਸਿੱਧੂ ਸਾਹਿਬ, ਤੁਸੀਂ ਕੱਢੀ ਹੈ ਕਿ ਨਹੀਂ ਕੱਢੀ?

**ਸਥਾਨਕ ਸਰਕਾਰ ਮੰਤਰੀ :** ਮੈਂ ਕਹਿੰਦਾ ਹਾਂ ਕਿ ਨਹੀਂ ਕੱਢੀ। Thank you, Phoolka Sahib. (ਵਿਘਨ, ਸ਼ੋਰ) ** ** ਮੈਂ ਪਹਿਲਾਂ ਵੀ ਕਿਹਾ ਸੀ ਅਤੇ ਹੁਣ ਵੀ ਕਹਿੰਦਾ ਹਾਂ।

(ਇਸ ਸਮੇਂ ਵੀ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਵੈਲ ਆਫ਼ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਲੀਡਰ ਆਫ ਦਿ ਆਪੋਜ਼ੀਸ਼ਨ, ਸਰਦਾਰ ਹਰਵਿੰਦਰ ਸਿੰਘ ਫੂਲਕਾ ਨਾਲ ਬਹਿਸ ਕਰ ਰਹੇ ਸਨ ਜੋ ਕਿ ਰਿਕਾਰਡ ਨਹੀਂ ਕੀਤਾ ਗਿਆ। ਇਸ ਸਮੇਂ ਤੱਕ ਵੀ ਸਦਨ ਵਿੱਚ ਬਹੁਤ ਸ਼ੋਰ ਸੀ।)

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਸਪੀਕਰ ਸਾਹਿਬ, ** ** ਵਾਲੀ ਨਹੀਂ ਦੂਜੀ ਗਾਲ੍ਹ ਕਹਿੰਦੇ ਹਨ। ਤੁਸੀਂ ਰਿਕਾਰਡ ਕਢਵਾ ਕੇ ਦੇਖੋ। (ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਫੂਲਕਾ ਸਾਹਿਬ, ਰਿਕਾਰਡ ਦੇਖ ਲਿਆ ਹੈ। ਇਨ੍ਹਾਂ ਨੇ ਅਜਿਹੀ ਕੋਈ ਗਾਲ੍ਹ ਨਹੀਂ ਕੱਢੀ। ** ** ਕਿਹਾ ਹੈ ਅਤੇ ਅਸੀਂ ਉਹ ਐਕਸਪੰਜ ਕਰ ਦਿੱਤਾ ਹੈ। (ਵਿਘਨ, ਸ਼ੋਰ)

**ਸਥਾਨਕ ਸਰਕਾਰ ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਸਾਰਾ ਪੰਜਾਬ ਭਲਾ-ਬੁਰਾ ਕਹਿ ਰਿਹਾ ਹੈ। ਤੁਸੀਂ ਆਪ ਸੋਚੋ ਕਿ ਪੜ੍ਹਿਆ ਲਿਖਿਆ ਬੰਦਾ ** ** (ਸ਼ੇਮ ਸ਼ੇਮ ਦੀਆਂ ਅਵਾਜ਼ਾਂ)

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਦੇ ਸਦਨ ਵਿੱਚ ਹਾਜ਼ਰ ਕੁਝ ਮੈਂਬਰ ** ** ਨਾਹਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ।)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਵੈਲ ਆਫ਼ ਦਿ ਹਾਊਸ ਵਿੱਚ ਖੜ੍ਹੇ ਮਾਨਯੋਗ ਸਪੀਕਰ ਸਾਹਿਬ ਨਾਲ ਬਹਿਸ ਕਰ ਰਹੇ ਸਨ ਅਤੇ ਟਰੇਜ਼ਰੀ ਬੈਂਚਿਜ਼ ਤੋਂ ਕੁਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਉੱਚੀ ਉੱਚੀ ਬੋਲ ਰਹੇ ਸਨ ਜੋ ਕਿ ਰਿਕਾਰਡ ਨਹੀਂ ਕੀਤਾ ਗਿਆ। ਇਸ ਸਮੇਂ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ :** ਰੰਧਾਵਾ ਜੀ, ਤੁਸੀਂ ਬੋਲੋ। (ਵਿਘਨ, ਸ਼ੋਰ)

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ :** ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਥੇ ਇਸੇ ਹੀ ਹਾਊਸ ਵਿੱਚ ਬਿਕਰਮ ਮਜੀਠੀਆ ਨੇ ਉਸ ਵੇਲੇ ਦੇ ਕਾਂਗਰਸ ਦੇ ਮਾਨਯੋਗ ਮੈਂਬਰ....

---

** Expunged as ordered by the Chair.

**ਮਾਨਯੋਗ ਸਪੀਕਰ :** ਰੰਧਾਵਾ ਜੀ, ਇਕ ਮਿੰਟ ਮੇਰੀ ਗੱਲ ਸੁਣੋ।(ਵਿਘਨ, ਸ਼ੋਰ)

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ :** ਇਨ੍ਹਾਂ ਨੇ ਇਕ ਵਾਰ ਵੀ ਨਹੀਂ ਕਿਹਾ ਕਿ ਮਜੀਠੀਆ ਜੀ ਉਠ ਕੇ ਮਾਫੀ ਮੰਗੋ...ਇਨ੍ਹਾਂ ਨੂੰ ਪੂਰਾ ਪੰਜਾਬ ਗਾਲ੍ਹਾਂ ਕੱਢਦਾ ਹੈ। ਜਿਹੜੀ ਇਨ੍ਹਾਂ ਨੇ ਚੋਰੀ ਦੀ ਗੱਲ ਕੀਤੀ ਹੈ, ਉਹ ਇਨ੍ਹਾਂ ਨੇ ਕੀਤੀ ਹੈ..(ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਰੰਧਾਵਾ ਜੀ, ਬੈਠੋ ਪਲੀਜ਼।(ਵਿਘਨ, ਸ਼ੋਰ) ਕੋਹਾੜ ਸਾਹਿਬ ਨੇ ਇਹ ਗੱਲ ਧਿਆਨ ਵਿੱਚ ਲਿਆਂਦੀ ਸੀ। ਇਨ੍ਹਾਂ ਦਾ ਕਹਿਣਾ ਸੀ...(ਵਿਘਨ, ਸ਼ੋਰ) ਜੇ ਮੇਰੀ ਗੱਲ ਸੁਣੋਗੇ ਤਾਂ ਜਵਾਬ ਆਵੇਗਾ। ਕੋਹਾੜ ਸਾਹਿਬ ਦਾ ਕਹਿਣਾ ਸੀ, ਗਾਲ੍ਹ ਕੱਢੀ ਹੈ, ਅਸੀਂ ਉਸ ਨੂੰ ਵੈਰੀਫਾਈ ਕੀਤਾ ਹੈ। ਸਿੱਧੂ ਸਾਹਿਬ ਨੇ ** ** ਕਿਹਾ ਸੀ ਅਤੇ ਉਹ ਵੀ ਐਕਸਪੰਜ ਕੀਤਾ ਹੈ।(ਵਿਘਨ, ਸ਼ੋਰ) ਫੂਲਕਾ ਸਾਹਿਬ, ਤੁਹਾਡੀ ਕਾਲ ਅਟੈਂਸ਼ਨ ਹੈ।

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਸਪੀਕਰ ਸਾਹਿਬ, ਪਹਿਲਾਂ ਹਾਊਸ ਨੂੰ ਆਰਡਰ ਵਿੱਚ ਲਿਆਓ। ਕਾਲ ਅਟੈਂਸ਼ਨ ਲਿਆਉਣ ਦਾ ਇਸ ਤਰ੍ਹਾਂ ਕੋਈ ਫਾਇਦਾ ਨਹੀਂ ਹੈ।... (ਵਿਘਨ, ਸ਼ੋਰ)

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿਹੜਾ ਕੋਹਾੜ ਸਾਹਿਬ ਨੇ ਇਲਜ਼ਾਮ ਲਗਾਇਆ ਹੈ, ਹੋ ਸਕਦਾ ਹੈ ਕਿ ਇਨ੍ਹਾਂ ਨੇ ਕੋਹਾੜ ਸਾਹਿਬ ਨੂੰ ਕੋਈ ਅਜਿਹੀ ਗੱਲ ਕਹੀ ਹੋਵੇ। ਕੋਹਾੜ ਸਾਹਿਬ ਇਸ ਗੱਲ ਦੀ ਸਹੁੰ ਪਾ ਦੇਣ ਤਾਂ ਸਿੱਧੂ ਸਾਹਿਬ ਮਾਫੀ ਮੰਗ ਲੈਣਗੇ।... (ਵਿਘਨ, ਸ਼ੋਰ) ਕੋਹਾੜ ਸਾਹਿਬ, ਕੀ ਤੁਸੀਂ ਹਰਿਮੰਦਰ ਸਾਹਿਬ ਦੀ ਸਹੁੰ ਚੁੱਕ ਸਕਦੇ ਹੋ...(ਵਿਘਨ, ਸ਼ੋਰ) ਅੰਤਿਮ ਸਮੇਂ ਕੋਹਾੜ ਸਾਹਿਬ ਸਹੁੰ ਨਹੀਂ ਪਾਉਣਗੇ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਵੈੱਲ ਆਫ਼ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਅਤੇ ਟਰੇਜ਼ਰੀ ਬੈਂਚਿਜ਼ ਤੋਂ ਕੁਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਉੱਚੀ ਉੱਚੀ ਬੋਲ ਰਹੇ ਸਨ । ਇਸ ਸਮੇਂ ਸਦਨ ਵਿੱਚ ਬਹੁਤ ਸ਼ੋਰ ਸੀ।)

-----

## SHORT ADJOURNMENT OF THE HOUSE

**ਮਾਨਯੋਗ ਸਪੀਕਰ :** ਹਾਊਸ ਅੱਧੇ ਘੰਟੇ ਲਈ ਐਡਜਰਨ ਕੀਤਾ ਜਾਂਦਾ ਹੈ।

*11.59 ਵਜੇ ਪੂਰਵ ਦੁਪਹਿਰ) (*ਇਸ ਉਪਰੰਤ ਸਦਨ 12.29 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੋ ਗਿਆ।)

-----

** Expunged as ordered by the Chair.

## MATTERS RAISED DURING ZERO HOUR *(Resumption)*

(*12.29 ਵਜੇ ਬਾਅਦ ਦੁਪਹਿਰ) (*ਇਸ ਸਮੇਂ ਹਾਊਸ ਮੁੜ ਇਕੱਤਰ ਹੋਇਆ ।)

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਸਪੀਕਰ ਸਾਹਿਬ, ਜ਼ੀਰੋ ਆਵਰ ਵਿੱਚ ਖਹਿਰਾ ਸਾਹਿਬ ਟਾਈਮ ਮੰਗ ਰਹੇ ਸੀ, ਇਨ੍ਹਾਂ ਨੂੰ ਸਮਾਂ ਮਿਲਿਆ ਨਹੀਂ ਸੀ।

**ਮਾਨਯੋਗ ਸਪੀਕਰ :** ਮੈਂ ਟਾਈਮ ਦਿੱਤਾ ਸੀ। ਖਹਿਰਾ ਸਾਹਿਬ ਬੋਲੇ ਵੀ ਸੀ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਰੌਲਾ ਹੀ ਇੰਨਾ ਪੈ ਗਿਆ ਸੀ। ਸਿਰਫ ਪੰਜ ਮਿੰਟ ਦਾ ਸਮਾਂ ਮੰਗਦੇ ਹਾਂ ਜੀ । (ਵਿਘਨ, ਸ਼ੋਰ)

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਸਪੀਕਰ ਸਾਹਿਬ, ਹੁਣ ਪਹਿਲਾਂ ਖਹਿਰਾ ਸਾਹਿਬ ਨੂੰ ਪਲੀਜ਼ ਬੋਲਣ ਦਾ ਮੌਕਾ ਦਿੱਤਾ ਜਾਵੇ। (ਵਿਘਨ, ਸ਼ੋਰ)

-----

## CALLING ATTENTION NOTICE UNDER RULE 66

**ਮਾਨਯੋਗ ਸਪੀਕਰ :** ਫੂਲਕਾ ਸਾਹਿਬ, ਤੁਹਾਡੀ ਕਾਲ ਅਟੈਂਨਸ਼ਨ ਹੈ।

(ਸੰਬੰਧਿਤ ਮਾਨਯੋਗ ਮੈਂਬਰ ਵੱਲੋਂ ਧਿਆਨ ਦਿਵਾਊ ਮਤਾ ਪੇਸ਼ ਨਹੀਂ ਕੀਤਾ ਗਿਆ ।)

-----

## MATTERS RASIED DURING ZERO HOUR *(Resumption)*

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਸਪੀਕਰ ਸਾਹਿਬ, ਇਨ੍ਹਾਂ ਦੀ ਗੱਲ ਤਾਂ ਹੋਈ ਨਹੀਂ। ਤੁਸੀਂ ਹਾਊਸ ਐਡਜਰਨ ਕਰ ਦਿੱਤਾ ਸੀ।

**ਮਾਨਯੋਗ ਸਪੀਕਰ :** ਕਾਫ਼ੀ ਦੇਰ ਬਾਅਦ ਕੀਤਾ ਸੀ।

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਕਿਸੇ ਨੂੰ ਇਨ੍ਹਾਂ ਦੀ ਗੱਲ ਤਾਂ ਸੁਣੀ ਹੀ ਨਹੀਂ। (ਵਿਘਨ, ਸ਼ੋਰ)

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਟਾਈਮ ਵਿੱਚ ਕੀ ਹੁੰਦਾ ਹੈ?..(ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਨਹੀਂ ਜੀ (ਵਿਘਨ, ਸ਼ੋਰ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਸੁਖਪਾਲ ਸਿੰਘ ਖਹਿਰਾ ਆਪਣੀ ਸੀਟ ਛੱਡ ਕੇ ਵੈੱਲ ਆਫ ਦਿ ਹਾਊਸ ਵਿੱਚ ਆ ਗਏ ਅਤੇ ਚੇਅਰ ਵੱਲ ਵੱਧਣ ਲੱਗੇ ਪਰ ਉਨ੍ਹਾਂ ਨੂੰ ਵਾਚ ਐਂਡ ਵਾਰਡ ਦੇ ਸਟਾਫ ਨੇ ਰੋਕ ਲਿਆ ਜਿਸ ਕਾਰਨ ਉਹ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਹਰੇ ਲਗਾਉਣ ਲੱਗ ਪਏ ਅਤੇ ਹਾਊਸ ਵਿੱਚ ਬਹੁਤ ਸ਼ੋਰ ਸੀ।)

(ਇਸ ਸਮੇਂ ਲੀਡਰ ਆਫ ਦਿ ਆਪੋਜ਼ੀਸ਼ਨ, ਸਰਦਾਰ ਹਰਵਿੰਦਰ ਸਿੰਘ ਫੂਲਕਾ ਨੂੰ ਛੱਡ ਕੇ ਸਦਨ ਵਿੱਚ ਹਾਜ਼ਰ ਆਮ ਆਦਮੀ ਪਾਰਟੀ ਦੇ ਬਾਕੀ ਮੈਂਬਰ ਅਤੇ ਲੋਕ ਇਨਸਾਫ ਪਾਰਟੀ ਦੇ ਮੈਂਬਰ ਵੀ ਵੈੱਲ ਆਫ ਦਿ ਹਾਊਸ ਵਿੱਚ ਆ ਗਏ ਅਤੇ ** ** ਨਾਹਰੇ ਲਗਾਉਣ ਲੱਗ ਪਏ । ਇਸ ਸਮੇਂ ਸਦਨ ਵਿੱਚ ਬਹੁਤ ਜ਼ਿਆਦਾ ਸ਼ੋਰ ਸੀ ।)

(ਇਸ ਸਮੇਂ ਆਮ ਆਦਮੀ ਪਾਰਟੀ ਅਤੇ ਲੋਕ ਇਨਸਾਫ ਪਾਰਟੀ ਦੇ ਕੁਝ ਮੈਂਬਰ ਮਾਨਯੋਗ ਸਪੀਕਰ ਸਾਹਿਬ ਦੀ ਕੁਰਸੀ ਵੱਲ ਵਧਣ ਦੀ ਕੋਸ਼ਿਸ਼ ਕਰਦੇ ਹੋਏ ਵਾਚ ਐਂਡ ਵਾਰਡ ਸਟਾਫ ਦੇ ਨਾਲ ਧੱਕਾ-ਮੁੱਕੀ ਵੀ ਕਰ ਰਹੇ ਸਨ।)

**ਮਾਨਯੋਗ ਸਪੀਕਰ :** ** ** ਨਾਹਰੇ ਰਿਕਾਰਡ ਨਾ ਕੀਤੇ ਜਾਣ। (ਵਿਘਨ, ਸ਼ੋਰ)

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਸਪੀਕਰ ਸਾਹਿਬ, ਇਹ ਐਡਜਰਨਮੈਂਟ ਮੋਸ਼ਨ ਕਾਲ ਅਟੈਂਨਸ਼ਨ ਤੋਂ ਪਹਿਲਾਂ ਹੁੰਦਾ ਹੈ। ਰਾਣਾ ਗੁਰਜੀਤ ਸਿੰਘ ਦੇ ਖਿਲਾਫ ਜੋ ਰੇਤ ਮਾਫੀਆ ਸਬੰਧੀ ਐਡਜਰਨਮੈਂਟ ਮੋਸ਼ਨ ਫਾਈਲ ਹੋਈ ਹੈ, ਉਸ ਬਾਰੇ ਖਹਿਰਾ ਸਾਹਿਬ ਗੱਲ ਕਰਨੀ ਚਾਹੁੰਦੇ ਹਨ। ਰਾਣਾ ਗੁਰਜੀਤ ਸਿੰਘ ਦੇ ਖਿਲਾਫ ਜੋ ਐਡਜਰਨਮੈਂਟ ਮੋਸ਼ਨ ਫਾਈਲ ਕੀਤਾ ਹੈ, ਪਹਿਲਾਂ ਜ਼ੀਰੋ ਆਵਰ ਵਿੱਚ ਖਹਿਰਾ ਸਾਹਿਬ ਨੂੰ ਉਸ ਤੇ ਬੋਲਣ ਦੀ ਇਜਾਜ਼ਤ ਦਿੱਤੀ ਜਾਵੇ। (ਵਿਘਨ, ਸ਼ੋਰ) ਰੇਤਾ ਬਜਰੀ ਦੀਆਂ ਕੀਮਤਾਂ ਇੰਨੀਆਂ ਵੱਧ ਗਈਆਂ ਹਨ ........।

**ਮਾਨਯੋਗ ਸਪੀਕਰ :** ਐਡਜਰਨਮੈਂਟ ਮੋਸ਼ਨ ਤਾਂ ਰਿਜੈਕਟ ਹੋ ਚੁੱਕੀ ਹੈ... (ਵਿਘਨ, ਸ਼ੋਰ)

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਰੇਤਾ ਬਜਰੀ ਦੀਆਂ ਕੀਮਤਾਂ ਦਾ ਬਹੁਤ ਵੱਡਾ ਮਾਮਲਾ ਹੈ, ਪਹਿਲਾਂ ਖਹਿਰਾ ਸਾਹਿਬ ਦੇ ਬੋਲਣ ਲਈ ਟਾਈਮ ਮੁਕੱਰਰ ਕੀਤਾ ਜਾਵੇ। (ਵਿਘਨ, ਸ਼ੋਰ) ਐਡਜਰਨਮੈਂਟ ਮੋਸ਼ਨ ਪਹਿਲਾਂ ਹੁੰਦਾ ਹੈ, ਜ਼ੀਰੋ ਆਵਰ ਅਜੇ ਖਤਮ ਨਹੀਂ ਹੋਇਆ। ਰੇਤਾ ਬਜਰੀ ਦਾ ਬਹੁਤ ਅਹਿਮ ਮਾਮਲਾ ਹੈ, ਇਨ੍ਹਾਂ ਦੀਆਂ ਕੀਮਤਾਂ ਫਟਾਫਟ ਵਧ ਰਹੀਆਂ ਹਨ...(ਵਿਘਨ,ਸ਼ੋਰ)

(ਇਸ ਸਮੇਂ ਵੀ ਲੀਡਰ ਆਫ ਦਿ ਆਪੋਜ਼ੀਸ਼ਨ, ਸਰਦਾਰ ਹਰਵਿੰਦਰ ਸਿੰਘ ਫੂਲਕਾ ਨੂੰ ਛੱਡ ਕੇ ਸਦਨ ਵਿੱਚ ਹਾਜ਼ਰ ਆਮ ਆਦਮੀ ਪਾਰਟੀ ਅਤੇ ਲੋਕ ਇਨਸਾਫ ਪਾਰਟੀ ਦੇ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਲਗਾਤਾਰ ** **ਨਾਹਰੇ ਲਗਾ ਰਹੇ ਸਨ ਜਿਸ ਕਾਰਨ ਸਦਨ ਵਿੱਚ ਬਹੁਤ ਸ਼ੋਰ ਸੀ ।)

**ਮਾਨਯੋਗ ਸਪੀਕਰ :** ** ** ਨਾਹਰੇ ਰਿਕਾਰਡ ਨਾ ਕੀਤੇ ਜਾਣ।ਅਗਲੀ ਆਈਟਮ।

-----

** Not recorded as ordered by the Chair.

## PRESENTATION OF THE FIRST REPORT OF THE BUSINESS ADVISORY COMMITTEE

**ਮਾਨਯੋਗ ਸਪੀਕਰ :** ਹੁਣ, ਮੈਂ ਪੰਜਾਬ ਵਿਧਾਨ ਸਭਾ ਦੀ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਪੇਸ਼ ਕਰਦਾ ਹਾਂ ਜੋ ਇਸ ਤਰ੍ਹਾਂ ਹੈ : (ਵਿਘਨ, ਸ਼ੋਰ)

ਆਰਜ਼ੀ ਪ੍ਰੋਗਰਾਮ ਤੇ ਵਿਚਾਰ ਕਰਨ ਤੋਂ ਬਾਅਦ ਕਮੇਟੀ ਨੇ ਸਿਫਾਰਸ਼ ਕੀਤੀ ਕਿ ਮਿਤੀ 15.06.2017 ਤੋਂ ਲੈ ਕੇ ਮਿਤੀ 23.06.2017 ਤੱਕ ਪੰਜਾਬ ਵਿਧਾਨ ਸਭਾ ਦੀਆਂ ਬੈਠਕਾਂ ਦੌਰਾਨ ਨਿਮਨਲਿਖਤ ਕੰਮ-ਕਾਰ ਕੀਤਾ ਜਾਵੇਗਾ-

| | |
|---|---|
| ਵੀਰਵਾਰ, 15 ਜੂਨ, 2017 (10.00 ਵਜੇ ਸਵੇਰੇ) | ਗੈਰ ਸਰਕਾਰੀ ਕੰਮ-ਕਾਰ |
| ਸ਼ੁੱਕਰਵਾਰ, 16 ਜੂਨ, 2017 (10.00 ਵਜੇ ਸਵੇਰੇ) | i) ਡਿਪਟੀ ਸਪੀਕਰ ਦੀ ਚੋਣ<br>ii) ਰਾਜਪਾਲ ਦੇ ਭਾਸ਼ਣ ਤੇ ਧੰਨਵਾਦ ਪ੍ਰਸਤਾਵ ਅਤੇ ਰਾਜਪਾਲ ਦੇ ਭਾਸ਼ਣ ਤੇ ਬਹਿਸ |
| ਸ਼ਨਿੱਚਰਵਾਰ, 17 ਜੂਨ, 2017<br>ਐਤਵਾਰ, 18 ਜੂਨ, 2017 | ਛੁੱਟੀਆਂ |
| ਸੋਮਵਾਰ, 19 ਜੂਨ, 2017 (2.00 ਵਜੇ ਬਾਅਦ ਦੁਪਹਿਰ) | i) ਵਿਧਾਨਕ ਕੰਮ ਕਾਰ<br>ii) ਰਾਜਪਾਲ ਦੇ ਭਾਸ਼ਣ ਤੇ ਬਹਿਸ ਮੁੜ ਆਰੰਭ ਕਰਨਾ<br>(ਸਮਾਪਤ ਕੀਤੀ ਜਾਵੇਗੀ) |
| ਮੰਗਲਵਾਰ, 20 ਜੂਨ, 2017 (10.00 ਵਜੇ ਸਵੇਰੇ) | ਸਾਲ 2017-18 ਲਈ ਬਜਟ ਅਨੁਮਾਨ ਪੇਸ਼ ਕਰਨਾ। |
| ਬੁੱਧਵਾਰ, 21 ਜੂਨ, 2017 (10.00 ਵਜੇ ਸਵੇਰੇ) | ਸਾਲ 2017-18 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ |
| ਵੀਰਵਾਰ, 22 ਜੂਨ, 2017 (10.00 ਵਜੇ ਸਵੇਰੇ) | i) ਸਾਲ 2017-18 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ ਮੁੜ ਅਰੰਭ ਕਰਨਾ;<br>(ਸਮਾਪਤ ਕੀਤੀ ਜਾਵੇਗੀ) |
| | ii) ਸਾਲ 2017-18 ਲਈ ਬਜਟ ਅਨੁਮਾਨਾਂ ਦੇ ਸਬੰਧ ਵਿੱਚ ਗ੍ਰਾਂਟਾਂ ਲਈ ਮੰਗਾਂ ਤੇ ਬਹਿਸ ਅਤੇ ਵੋਟਿੰਗ; ਅਤੇ |
| | iii) ਸਾਲ 2017-18 ਲਈ ਬਜਟ ਅਨੁਮਾਨਾਂ ਦੇ ਸਬੰਧ ਵਿੱਚ ਨਮਿੱਤਣ ਬਿੱਲ। |

ਸ਼ੁੱਕਰਵਾਰ, 23 ਜੂਨ, 2017 i) ਵਿਧਾਨਕ ਕੰਮ-ਕਾਰ; ਅਤੇ
(10.00 ਵਜੇ ਸਵੇਰੇ) ii) ਸਦਨ ਨੂੰ **ਅਣਮਿੱਥੇ ਸਮੇਂ ਲਈ ਸਥਗਿਤ ਕਰਨ** ਸਬੰਧੀ ਨਿਯਮ 16 ਅਧੀਨ ਪ੍ਰਸਤਾਵ।

ਜੇਕਰ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦਾ/ਦੇ ਕੋਈ ਨਿਯਮ ਉਕਤ ਸਿਫਾਰਸ਼ਾਂ ਨਾਲ ਅਸੰਗਤ ਹੋਵੇ/ਹੋਣ, ਤਾਂ ਉਹ ਨਿਯਮ ਉਸ ਹੱਦ ਤੱਕ ਮੁਅੱਤਲ ਰਹੇਗਾ/ਰਹਿਣਗੇ।

(ਇਸ ਸਮੇਂ ਵੀ ਲੀਡਰ ਆਫ ਦਿ ਆਪੋਜ਼ੀਸ਼ਨ, ਸਰਦਾਰ ਹਰਵਿੰਦਰ ਸਿੰਘ ਫੂਲਕਾ ਨੂੰ ਛੱਡ ਕੇ ਸਦਨ ਵਿੱਚ ਹਾਜ਼ਰ ਆਮ ਆਦਮੀ ਪਾਰਟੀ ਦੇ ਅਤੇ ਲੋਕ ਇਨਸਾਫ ਪਾਰਟੀ ਦੇ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਲਗਾਤਾਰ ** **ਨਾਹਰੇ ਲਗਾ ਰਹੇ ਸਨ ਜਿਸ ਕਾਰਨ ਸਦਨ ਵਿੱਚ ਬਹੁਤ ਸ਼ੋਰ ਸੀ ।)

(ਇਸ ਸਮੇਂ ਆਮ ਆਦਮੀ ਪਾਰਟੀ ਅਤੇ ਲੋਕ ਇਨਸਾਫ ਪਾਰਟੀ ਦੇ ਕੁਝ ਮੈਂਬਰ ਮਾਨਯੋਗ ਸਪੀਕਰ ਸਾਹਿਬ ਦੀ ਚੇਅਰ ਵੱਲ ਵਧਣ ਲਈ ਵਾਚ ਐਂਡ ਵਾਰਡ ਸਟਾਫ ਨਾਲ ਧੱਕਾ ਮੁੱਕੀ ਵੀ ਕਰ ਰਹੇ ਸਨ। )

**ਮਾਨਯੋਗ ਸਪੀਕਰ :** ਸੰਸਦੀ ਮਾਮਲੇ ਮੰਤਰੀ ਸਾਹਿਬ ਪ੍ਰਸਤਾਵ ਪੇਸ਼ ਕਰਨ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ-

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

-----

(ਇਸ ਸਮੇਂ ਲੀਡਰ ਆਫ ਦਿ ਆਪੋਜ਼ੀਸ਼ਨ, ਸਰਦਾਰ ਹਰਵਿੰਦਰ ਸਿੰਘ ਫੂਲਕਾ ਵੀ ਵੈੱਲ ਆਫ ਦਿ ਹਾਊਸ ਵਿੱਚ ਆ ਗਏ ।)

(ਇਸ ਸਮੇਂ ਆਮ ਆਦਮੀ ਪਾਰਟੀ ਅਤੇ ਲੋਕ ਇਨਸਾਫ ਪਾਰਟੀ ਦੇ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਵੈੱਲ ਆਫ ਦਿ ਹਾਊਸ ਵਿਚ ਖੜ੍ਹੇ ਹੋ ਕੇ ** ** ਨਾਹਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ। ਇਸ ਸਮੇਂ ਸਦਨ ਵਿੱਚ ਕਾਫੀ ਸ਼ੋਰ ਸੀ।)

-----

** Not recorded as ordered by the Chair.

## PAPERS RE-LAID/LAID ON THE TABLE OF THE HOUSE

**ਮਾਨਯੋਗ ਸਪੀਕਰ :** ਹੁਣ, ਸ਼੍ਰੀ ਬ੍ਰਹਮ ਮਹਿੰਦਰਾ ਜੀ, ਸੰਸਦੀ ਮਾਮਲਿਆਂ ਬਾਰੇ ਮੰਤਰੀ ਮੇਜ਼ ਤੇ ਰੱਖਣ ਵਾਲੇ ਕਾਗਜ਼ ਪੇਸ਼ ਕਰਨ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ) :** ਸ਼੍ਰੀਮਾਨ ਜੀ, ਮੈਂ ਅੱਜ ਦੀ ਕਾਰਜਸੂਚੀ ਵਿੱਚ ਮੱਦ ਨੰਬਰ V ਅਧੀਨ ਦਰਸਾਏ ਗਏ ਲੜੀ ਨੰ: 1 ਤੋਂ 2 ਤੱਕ ਵਰਣਿਤ ਸਦਨ ਦੀ ਮੇਜ਼ ਤੇ ਰੱਖਦਾ ਹਾਂ/ਮੁੜ ਰੱਖਦਾ ਹਾਂ, ਜਿਵੇਂ ਕਿ ਵੱਖ ਵੱਖ ਨਿਯਮਾਂ ਅਧੀਨ ਲੋੜੀਂਦਾ ਹੈ :-

(i) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਫੀਸ) (ਦੂਜੀ ਸੋਧਨਾ) ਵਿਨਿਯਮਨ, 2011 ;

ii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਿਤ ਮਾਮਲੇ) ਵਿਨਿਯਮਨ, 2007 ਦੇ ਵਿਨਿਯਮਨ 26 ਵਿਚ ਦਿੱਤੇ ਅਨੁਸਾਰ ਲਾਇਸੈਂਸੀ ਦੁਆਰਾ ਕਾਰਗੁਜ਼ਾਰੀ ਦੇ ਮਾਪਦੰਡਾਂ ਨੂੰ ਪੂਰਾ ਨਾ ਕਰਨ ਦੀ ਸੂਰਤ ਵਿਚ ਮੁਆਵਜ਼ੇ ਦੀ ਅਦਾਇਗੀ ਲਈ ਵਿਧੀ ਨਿਸ਼ਚਿਤ ਕਰਨ ਸਬੰਧੀ;

iii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਲੋਕਪਾਲ ਅਤੇ ਅਦਾਲਤ) (ਤੀਜੀ ਸੋਧਨਾ) ਵਿਨਿਯਮਨ, 2011;

iv) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਿਤ ਮਾਮਲੇ ) (ਦੂਜੀ ਸੋਧਨਾ) ਵਿਨਿਯਮਨ, 2011;

v) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਡੀਮਾਂਡ ਸਾਇਡ ਮੈਨੇਜਮੈਂਟ) ਵਿਨਿਯਮਨ, 2012;

vi) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਿਤ ਮਾਮਲੇ) ਵਿਨਿਯਮਨ, 2007 ਦੇ ਵਿਨਿਯਮਨ 26 ਵਿਚ ਦਿੱਤੇ ਅਨੁਸਾਰ ਲਾਇਸੈਂਸੀ ਦੁਆਰਾ ਕਾਰਗੁਜ਼ਾਰੀ ਦੇ ਮਾਪਦੰਡਾਂ ਨੂੰ ਪੂਰਾ ਨਾ ਕਰਨ ਦੀ ਸੂਰਤ ਵਿਚ ਮੁਆਵਜ਼ੇ ਦੀ ਅਦਾਇਗੀ ਲਈ ਵਿਧੀ ਵਿਚ ਸੋਧਨਾ ਸਬੰਧੀ;

vii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਅੰਤਰ-ਰਾਜੀ ਆਮ ਪਹੁੰਚ ਲਈ ਸ਼ਰਤਾਂ) (ਪਹਿਲੀ ਸੋਧਨਾ ) ਵਿਨਿਯਮਨ, 2012;

viii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਕਾਰਜ ਸੰਚਾਲਣ) (ਦੂਜੀ ਸੋਧਨਾ) ਵਿਨਿਯਮਨ, 2012;

ix) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਿਤ ਮਾਮਲੇ ) (ਤੀਜੀ ਸੋਧਨਾ) ਵਿਨਿਯਮਨ, 2012;

x) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸਨ (ਸਲਾਹਕਾਰਾਂ ਦੀ ਵਿਵਸਥਾ) ਵਿਨਿਯਮਨ, 2012 ;

xi) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਿਤ ਮਾਮਲੇ ) ਵਿਨਿਯਮਨ, 2007 ਦੇ ਵਿਨਿਯਮਨ 26 ਵਿਚ ਦਿੱਤੇ ਅਨੁਸਾਰ ਲਾਇਸੈਂਸੀ ਦੁਆਰਾ ਕਾਰਗੁਜ਼ਾਰੀ ਦੇ ਮਾਪਦੰਡਾਂ ਨੂੰ ਪੂਰਾ ਨਾ ਕਰਨ ਦੀ ਸੂਰਤ ਵਿਚ ਮੁਆਵਜ਼ੇ ਦੀ ਅਦਾਇਗੀ ਲਈ ਪ੍ਰਕ੍ਰਿਆ ਵਿਚ ਸੋਧਨਾਵਾਂ ਸਬੰਧੀ;

xii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਟੈਰਿਫ ਨਿਸ਼ਚਿਤ ਕਰਨ ਲਈ ਸ਼ਰਤਾਂ), ਦੂਜੀ ਸੋਧਨਾ, ਵਿਨਿਯਮਨ, 2012;

xiii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਲਾਇਸੈਂਸੀ ਦੁਆਰਾ ਬਿਜਲੀ ਦੀ ਖਰੀਦ ਅਤੇ ਪ੍ਰਾਪਤੀ ਦੀ ਪ੍ਰਕ੍ਰਿਆ) ਵਿਨਿਯਮਨ,2012;

xiv) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਲੋਕਪਾਲ ਅਤੇ ਅਦਾਲਤ) (ਚੌਥੀ ਸੋਧਨਾ) ਵਿਨਿਯਮਨ, 2012;

xv) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਅੰਤਰ-ਰਾਜੀ ਆਮ ਪਹੁੰਚ ਲਈ ਸ਼ਰਤਾਂ) (ਦੂਜੀ ਸੋਧਨਾ) ਵਿਨਿਯਮਨ, 2012;

xvi) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਪੰਜਾਬ ਰਾਜ ਗ੍ਰਿਡ ਕੋਡ) ਵਿਨਿਯਮਨ, 2013;

xvii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਕਾਰਜ ਸੰਚਾਲਣ) (ਤੀਜੀ ਸੋਧਨਾ) ਵਿਨਿਯਮਨ, 2013;

xviii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਿਤ ਮਾਮਲੇ ) (ਚੌਥੀ ਸੋਧਨਾ) ਵਿਨਿਯਮਨ, 2013;

[ ਸੰਸਦੀ ਮਾਮਲੇ ਮੰਤਰੀ ]

xix) ਪੰਜਾਬ ਰਾਜ ਬਿਜਲੀ ਰੈਗੂਲੇਸ਼ਨ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਿਤ ਮਾਮਲੇ) ਵਿਨਿਯਮਨ, 2007 ਦੇ ਵਿਨਿਯਮਨ 37.2 (ੲ)(ਜ) ਵਿਚ ਦਿੱਤੇ ਅਨੁਸਾਰ ਪੰਜਾਬ ਰਾਜ ਬਿਜਲੀ ਕਾਰਪੋਰੇਸ਼ਨ ਲਿਮਟਿਡ (ਪੀ.ਐਸ.ਪੀ.ਸੀ.ਐਲ) ਦੇ ਕਾਰਜਾਂ ਨੂੰ ਨਿਭਾਉਣ ਲਈ ਅਧਿਕਾਰੀ ਨਿਯੁਕਤ ਕਰਨ/ਲਾਇਸੈਂਸੀ ਦੇ ਅਥਾਰਟੀ ਵਜੋਂ ਕੰਮ ਕਰਨ ਸਬੰਧੀ;

xx) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਿਤ ਮਾਮਲੇ) (ਚੌਥੀ ਸੋਧਨਾ) ਵਿਨਿਯਮਨ, 2013 ਦੇ ਵਿਨਿਯਮਨ 21.2 ਦੀ ਉਪ ਕਲਾਜ (ੲ) ਨੂੰ ਸੋਧਣ ਦੀ ਪ੍ਰਕ੍ਰਿਆ ਨੂੰ ਰੋਕਣ ਸਬੰਧੀ ;

xxi) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਅੰਤਰ-ਰਾਜੀ ਆਮ ਪਹੁੰਚ ਲਈ ਸ਼ਰਤਾਂ) (ਤੀਜੀ ਸੋਧਨਾ) ਵਿਨਿਯਮਨ, 2013;

xxii) ਉਪਭੋਗਤਾਵਾਂ ਦੀਆਂ ਸ਼ਿਕਾਇਤਾਂ ਅਤੇ ਉਹਨਾਂ ਨੂੰ ਨਜਿੱਠਣ ਸਬੰਧੀ ਪ੍ਰਕ੍ਰਿਆ (ਸੀ.ਸੀ.ਐਚ.ਪੀ) ;

xxiii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਲੋਕਪਾਲ ਅਤੇ ਅਦਾਲਤ (ਪੰਜਵੀਂ ਸੋਧਨਾ) ਵਿਨਿਯਮਨ, 2013;

xxiv) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਿਤ ਮਾਮਲੇ ) (ਪੰਜਵੀਂ ਸੋਧਨਾ) ਵਿਨਿਯਮਨ, 2013;

xxv) ਰਾਜ ਸਲਾਹਕਾਰ ਕਮੇਟੀ ਦੇ ਗਠਨ ਸਬੰਧੀ ;

xxvi) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਅੰਤਰ-ਰਾਜੀ ਆਮ ਪਹੁੰਚ ਲਈ ਸ਼ਰਤਾਂ) (ਚੌਥੀ ਸੋਧਨਾ)ਵਿਨਿਯਮਨ, 2014;

xxvii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਿਤ ਮਾਮਲੇ) ਵਿਨਿਯਮਨ, 2014, ਘੱਟ ਸਪਲਾਈ ਕੋਡ, 2014;

xxviii) ਸਪਲਾਈ ਕੋਡ ਰਿਵਿਊ ਪੈਨਲ ਦੇ ਗਠਨ ਸਬੰਧੀ ;

xxix) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਰਾਜ ਸਲਾਹਕਾਰ ਕਮੇਟੀ) (ਪਹਿਲੀ ਸੋਧਨਾ)ਵਿਨਿਯਮਨ,

2015;

xxx) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਨਵਿਆਉਣਯੋਗ ਖਰੀਦ ਜ਼ਿੰਮੇਵਾਰੀ ਅਤੇ ਇਸਦੀ ਪਾਲਣਾ) (ਸੋਧਨਾ-1) ਵਿਨਿਯਮਨ,2015;

xxxi) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਨੈਟ ਮੀਟਰਿੰਗ ਦੇ ਆਧਾਰ ਤੇ ਗਰਿਡ ਇਨਟਰਐਕਟਿਵ, ਰੂਫ ਟੋਪ ਸੋਲਰ ਫੋਟੋ ਵੋਲਟੇਕ ਸਿਸਟਮਜ਼ ਵਿਨਿਯਮਨ, 2015;

xxxii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਉਤਪਾਦਨ, ਟਰਾਂਸਮਿਸ਼ਨ, ਵਿਲਿੰਗ ਅਤੇ ਰੀਟੇਲ ਸਪਲਾਈ ਨਾਲ ਸਬੰਧਿਤ ਟੈਰਿਫ ਦੀਆਂ ਸ਼ਰਤਾਂ) ਵਿਨਿਯਮਨ, 2014 ਦੇ ਲਾਗੂ ਹੋਣ ਦੀ ਮਿਤੀ, ਪਹਿਲਾ ਕੰਟ੍ਰੋਲ ਸਮਾਂ ਅਤੇ ਲਾਗੂ ਹੋਣ ਦੀ ਮਿਤੀ ਸਬੰਧੀ ;

xxxiii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਅੰਤਰ-ਰਾਜੀ ਆਮ ਪਹੁੰਚ ਲਈ ਸ਼ਰਤਾਂ) (ਪੰਜਵੀਂ ਸੋਧਨਾ) ਵਿਨਿਯਮਨ, 2015;

xxxiv) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਟੈਰਿਫ ਨਿਸ਼ਚਿਤ ਕਰਨ ਲਈ ਸ਼ਰਤਾਂ) (ਤੀਜੀ ਸੋਧਨਾ) ਵਿਨਿਯਮਨ, 2015;

xxxv) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਟੈਰਿਫ ਨਿਸ਼ਚਿਤ ਕਰਨ ਲਈ ਸ਼ਰਤਾਂ) (ਚੌਥੀ ਸੋਧਨਾ) ਵਿਨਿਯਮਨ, 2015;

xxxvi) ਰਾਜ ਸਲਾਹਕਾਰ ਕਮੇਟੀ ਸਬੰਧੀ ;

xxxvii) ਉਪਭੋਗਤਾਵਾਂ ਦੀਆਂ ਸ਼ਿਕਾਇਤਾਂ ਅਤੇ ਉਹਨਾਂ ਨੂੰ ਨਜਿੱਠਣ ਸਬੰਧੀ ਪ੍ਰਕ੍ਰਿਆ (ਸੀ.ਸੀ.ਐਚ.ਪੀ) (ਪਹਿਲੀ ਸੋਧਨਾ) 2015 ;

xxxviii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਟੈਰਿਫ ਨਿਸ਼ਚਿਤ ਕਰਨ ਲਈ ਸ਼ਰਤਾਂ) (ਪੰਜਵੀਂ ਸੋਧਨਾ) ਵਿਨਿਯਮਨ, 2015; ਅਤੇ

xxxix) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਕਰਮਚਾਰੀਆਂ ਦੀ ਨਿਯੁਕਤੀ ਅਤੇ ਸੇਵਾ ਸਬੰਧੀ ਸ਼ਰਤਾਂ ) ਵਿਨਿਯਮਨ, 2015; ਜਿਵੇਂ ਕਿ ਬਿਜਲੀ ਐਕਟ, 2003 ਦੀ ਧਾਰਾ 182 ਅਧੀਨ ਲੋੜੀਂਦਾ ਹੈ।

[ ਸੰਸਦੀ ਮਾਮਲੇ ਮੰਤਰੀ ]

2)

i) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਅੰਤਰ-ਰਾਜੀ ਆਮ ਪਹੁੰਚ ਲਈ ਸ਼ਰਤਾਂ) (6ਵੀਂ ਸੋਧਨਾ) ਵਿਨਿਯਮਨ, 2016;

ii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਉਤਪਾਦਨ, ਟਰਾਂਸਮਿਸ਼ਨ, ਵੀਲਿੰਗ ਅਤੇ ਰੀਟੇਲ ਸਪਲਾਈ ਨਾਲ ਸਬੰਧਿਤ ਟੈਰਿਫ ਦੀਆਂ ਸ਼ਰਤਾਂ) (ਪਹਿਲੀ ਸੋਧਨਾ) ਵਿਨਿਯਮਨ, 2016;

iii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਅੰਤਰ-ਰਾਜੀ ਆਮ ਪਹੁੰਚ ਲਈ ਸ਼ਰਤਾਂ) (7ਵੀਂ ਸੋਧਨਾ) ਵਿਨਿਯਮਨ, 2016;

iv) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ ਸਪਲਾਈ ਕੋਡ ਰਿਵਿਊ ਪੈਨਲ ਦੀ ਸਥਾਪਨਾ,

v) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਿਤ ਮਾਮਲੇ ) (ਪਹਿਲੀ ਸੋਧਨਾ) ਵਿਨਿਯਮਨ, 2016; ਅਤੇ

vi) ਉਪਭੋਗਤਾਵਾਂ ਦੀਆਂ ਸ਼ਿਕਾਇਤਾਂ ਅਤੇ ਉਹਨਾਂ ਨੂੰ ਨਜਿੱਠਣ ਸਬੰਧੀ ਪ੍ਰਕ੍ਰਿਆ (ਸੀ.ਸੀ.ਐਚ.ਪੀ) ਵਿਚ ਸੋਧਨਾ (ਦੂਜੀ ਸੋਧਨਾ) ਵਿਨਿਯਮਨ, 2016 ;

ਜਿਵੇਂ ਕਿ ਬਿਜਲੀ ਐਕਟ, 2003 ਦੀ ਧਾਰਾ 182 ਅਧੀਨ ਲੋੜੀਂਦਾ ਹੈ।

-----

(ਇਸ ਸਮੇਂ ਆਮ ਆਦਮੀ ਪਾਰਟੀ ਅਤੇ ਲੋਕ ਇਨਸਾਫ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਵੈੱਲ ਆਫ ਦਿ ਹਾਊਸ ਵਿਚ ਖੜ੍ਹੇ ਹੋ ਕੇ ** ** ਨਾਹਰੇ ਲਗਾ ਰਹੇ ਸਨ ਅਤੇ ਕੁਝ ਮੈਂਬਰ ਮਾਨਯੋਗ ਸਪੀਕਰ ਸਾਹਿਬ ਦੇ ਆਸਣ ਵੱਲ ਵਧਣ ਦੀ ਕੋਸ਼ਿਸ਼ ਕਰਦੇ ਹੋਏ ਵਾਚ ਐਂਡ ਵਾਰਡ ਸਟਾਫ ਨਾਲ ਧੱਕਾ ਮੁੱਕੀ ਵੀ ਕਰ ਰਹੇ ਸਨ।)

---

** Not recorded as ordered by the Chair.

## NON OFFICIAL RESOLUTION REG. APPRECIATING THE ARRANGEMENTS MADE BY THE STATE GOVT. FOR PROCUREMENT OF CROPS AND TIMELY PAYMENT TO FARMERS

**ਮਾਨਯੋਗ ਸਪੀਕਰ :** ਗੈਰ ਸਰਕਾਰੀ ਮਤੇ। ਸਰਦਾਰ ਹਰਦਿਆਲ ਸਿੰਘ ਕੰਬੋਜ ਜੀ ਮਤਾ ਪੇਸ਼ ਕਰਨ।

**ਸਰਦਾਰ ਹਰਦਿਆਲ ਸਿੰਘ ਕੰਬੋਜ :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

"ਕਿ ਇਹ ਸਦਨ ਰਾਜ ਸਰਕਾਰ ਦੁਆਰਾ ਕਣਕ ਦੀ ਖਰੀਦ ਲਈ ਅਤੇ ਕਿਸਾਨਾਂ ਨੂੰ ਉਨ੍ਹਾਂ ਦੀ ਫਸਲ ਦੀ ਸਮੇਂ ਸਿਰ ਅਦਾਇਗੀ ਲਈ ਬਿਨਾਂ ਕਿਸੇ ਤੰਗੀ ਤੋਂ ਕੀਤੇ ਗਏ ਪ੍ਰਬੰਧਾਂ ਦੀ ਭਰਪੂਰ ਸ਼ਲਾਘਾ ਕਰਦਾ ਹੈ ।"

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

"ਕਿ ਇਹ ਸਦਨ ਰਾਜ ਸਰਕਾਰ ਦੁਆਰਾ ਕਣਕ ਦੀ ਖਰੀਦ ਲਈ ਅਤੇ ਕਿਸਾਨਾਂ ਨੂੰ ਉਨ੍ਹਾਂ ਦੀ ਫਸਲ ਦੀ ਸਮੇਂ ਸਿਰ ਅਦਾਇਗੀ ਲਈ ਬਿਨਾਂ ਕਿਸੇ ਤੰਗੀ ਤੋਂ ਕੀਤੇ ਗਏ ਪ੍ਰਬੰਧਾਂ ਦੀ ਭਰਪੂਰ ਸ਼ਲਾਘਾ ਕਰਦਾ ਹੈ ।" ਬਹਿਸ, ਹਾਂ ਜੀ ਕੰਬੋਜ ਸਾਹਿਬ।

**ਸਰਦਾਰ ਹਰਦਿਆਲ ਸਿੰਘ ਕੰਬੋਜ (ਰਾਜਪੁਰਾ) :** ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਕ ਬਹੁਤ ਮਹੱਤਵਪੂਰਨ ਮਤਾ ਜੋ ਕਿ ਸਾਡੇ ਕਿਸਾਨਾਂ ਨਾਲ ਸਬੰਧਿਤ ਹੈ, ਪੇਸ਼ ਕਰਨ ਅਤੇ ਉਸ ਤੇ ਆਪਣੇ ਵਿਚਾਰ ਰੱਖਣ ਦਾ ਮੌਕਾ ਦਿੱਤਾ ਹੈ। ਮਾਨਯੋਗ ਸਪੀਕਰ ਸਾਹਿਬ, ਮੈਂ ਸਾਡੇ ਮੁੱਖ ਮੰਤਰੀ ਜੀ ਦਾ ਵੀ ਬਹੁਤ ਧੰਨਵਾਦ ਕਰਦਾ ਹਾਂ। ਮੈਨੂੰ ਪਤਾ ਹੈ ਕਿ ਪੰਜਾਬ ਇਕ ਖੇਤੀ ਪ੍ਰਧਾਨ ਸੂਬਾ ਹੈ ਅਤੇ ਇਥੋਂ ਦੀ ਕਿਸਾਨੀ ਨੇ ਇਕੱਲੇ ਪੰਜਾਬ ਵਿਚ ਹੀ ਨਹੀਂ ਸਗੋਂ ਪੂਰੇ ਭਾਰਤ ਲਈ ਅੰਨ ਪੈਦਾ ਕੀਤਾ ਹੈ। ਪੰਜਾਬ ਦਾ ਕਿਸਾਨ ਕੇਂਦਰੀ ਪੂਲ ਦੇ ਵਿਚ 70 ਫੀਸਦੀ ਹਿੱਸਾ ਪਾਉਂਦਾ ਹੈ। ਸਪੀਕਰ ਸਾਹਿਬ, ਪੰਜਾਬ ਰਾਜ ਵਿੱਚ ਇਸ ਵਾਰ ਹਾੜ੍ਹੀ ਦੀ ਜਿਹੜੀ ਫਸਲ ਆਈ ਹੈ, ਉਸ ਦੀ ਤੁਰੰਤ ਚੁਕਾਈ ਕਰਵਾਈ ਹੈ ਅਤੇ ਨਾਲੋ ਨਾਲ ਪੇਮੈਂਟ ਕੀਤੀ ਹੈ । ਇਸ ਲਈ ਇਨ੍ਹਾਂ ਸੁਚੱਜੇ ਪ੍ਰਬੰਧਾਂ ਲਈ ਪੰਜਾਬ ਦੇ ਬਹੁਤ ਹੀ ਹਰਮਨ ਪਿਆਰੇ ਮੁੱਖ ਮੰਤਰੀ, ਕੈਪਟਨ ਅਮਰਿੰਦਰ ਸਿੰਘ ਜੀ ਵਧਾਈ ਦੇ ਪਾਤਰ ਹਨ ਕਿ ਉਨ੍ਹਾਂ ਨੇ ਬਹੁਤ ਹੀ ਸੁਚੱਜੇ ਪ੍ਰਬੰਧ ਕਰਕੇ ਪੰਜਾਬ ਦੇ ਕਿਸਾਨਾਂ ਨੂੰ ਰਾਹਤ ਦਿੱਤੀ ਹੈ । ਪੰਜਾਬ ਦੇ ਕਿਸਾਨਾਂ ਨੂੰ ਉਨ੍ਹਾਂ ਤੋਂ ਬੜੀ ਉਮੀਦ ਸੀ ਅਤੇ ਉਹ ਉਨ੍ਹਾਂ ਦੀ ਉਮੀਦ ਤੇ ਖਰੇ ਵੀ ਉਤਰੇ ਹਨ। ਕੈਪਟਨ ਅਮਰਿੰਦਰ ਸਿੰਘ ਜੀ ਨੇ ਪੰਜਾਬ ਦੀ ਅਫਸਰਸ਼ਾਹੀ ਅਤੇ ਪੰਜਾਬ ਦੇ ਡਿਪਟੀ ਕਮਿਸ਼ਨਰਾਂ ਨੂੰ ਵਿਸ਼ੇਸ਼ ਕਰਕੇ ਆਪਣੇ ਐਮ.ਐਲ.ਏ . ਸਾਹਿਬਾਨ ਨੂੰ ਇਹ ਹਦਾਇਤ ਕੀਤੀ ਸੀ ਕਿ ਮੰਡੀਆਂ ਵਿਚ ਜਾ ਕੇ ਸੁਚੱਜੇ ਪ੍ਰਬੰਧ ਕਰੋ ਤੇ ਕੋਈ ਵੀ ਪ੍ਰਬੰਧ ਢਿੱਲਾ ਨਾ ਰਹੇ ਅਤੇ ਕਿਸਾਨਾਂ ਨੂੰ ਕੋਈ ਪ੍ਰੇਸ਼ਾਨੀ ਨਾ ਆਵੇ। ਸਪੀਕਰ

[ ਸਰਦਾਰ ਹਰਦਿਆਲ ਸਿੰਘ ਕੰਬੋਜ ]
ਸਾਹਿਬ, ਪਿਛਲੇ 10 ਸਾਲਾਂ ਵਿੱਚ ਇਹ ਪਹਿਲੀ ਵਾਰ ਹੋਇਆ ਹੈ। ਇਸ ਤੋਂ ਪਹਿਲਾਂ ਕਿਸਾਨਾਂ ਨੂੰ ਬਹੁਤ ਹੀ ਖੱਜਲ ਖੁਆਰ ਹੋਣਾ ਪੈਂਦਾ ਸੀ।

(ਇਸ ਸਮੇਂ ਆਮ ਆਦਮੀ ਪਾਰਟੀ ਅਤੇ ਲੋਕ ਇਨਸਾਫ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਊਸ ਵਿੱਚ ** ** ਨਾਹਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ਅਤੇ ਕੁਝ ਮੈਂਬਰ ਚੇਅਰ ਵੱਲ ਵੱਧਣ ਦੀ ਕੋਸ਼ਿਸ਼ ਕਰਦੇ ਹੋਏ ਵਾਚ ਐਂਡ ਵਾਰਡ ਸਟਾਫ ਨਾਲ ਧੱਕਾਮੁੱਕੀ ਕਰ ਰਹੇ ਸਨ।)

ਮਾਨਯੋਗ ਸਪੀਕਰ ਸਾਹਿਬ, ਜਿਹੜੇ ਕਿਸਾਨ ਪਿਛਲੇ 10 ਸਾਲਾਂ ਤੋਂ ਮੰਡੀਆਂ ਵਿੱਚ ਬੈਠੇ ਰਹਿੰਦੇ ਸਨ ਪਰ ਅੱਜ ਜਦੋਂ ਕਾਂਗਰਸ ਪਾਰਟੀ ਦੀ ਸਰਕਾਰ ਆਈ ਹੈ, ਮਹਾਰਾਜਾ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਆਈ ਹੈ, ਉਹੀ ਕਿਸਾਨ ਹਨ, ਉਹੀ ਆੜ੍ਹਤੀਏ ਹਨ, ਉਹੀ ਅਫਸਰਸ਼ਾਹੀ ਹੈ ਪਰ ਕਿਸਾਨ ਨੂੰ ਮੰਡੀ ਵਿੱਚ ਨਹੀਂ ਬੈਠਣਾ ਪਿਆ। 24 ਘੰਟਿਆਂ ਵਿੱਚ ਖਰੀਦ ਹੋਈ ਹੈ । ਐਤਕੀਂ ਬੰਪਰ ਫਸਲ ਹੋਈ ਹੈ। 16% ਕਣਕ ਦੀ ਪੈਦਾਵਾਰ ਵਿੱਚ ਵਾਧਾ ਹੋਇਆ ਹੈ । 1 ਲੱਖ 20 ਹਜ਼ਾਰ ਮੀਟ੍ਰਿਕ ਟਨ ਕਣਕ ਦੀ ਪੈਦਾਇਸ਼ ਹੋਈ ਹੈ, ਇਹ ਸੁਜੱਚੇ ਪ੍ਰਬੰਧਾਂ ਦੀ ਨਿਸ਼ਾਨੀ ਹੈ ਕਿ ਕੈਪਟਨ ਅਮਰਿੰਦਰ ਸਿੰਘ ਜੀ ਦੇ ਸਦਕਾ, ਜਿਨ੍ਹਾਂ ਨੇ 20,000 ਕਰੋੜ ਰੁਪਏ ਦੀ ਸੀ.ਸੀ.ਐਲ ਕੇਂਦਰ ਸਰਕਾਰ ਤੋਂ ਜਾਰੀ ਕਰਵਾ ਕੇ ਪੰਜਾਬ ਦੇ ਕਿਸਾਨਾਂ ਨੂੰ ਆੜ੍ਹਤੀਆਂ ਦੇ ਰਾਹੀਂ 24 ਘੰਟੇ ਵਿੱਚ ਪੇਮੈਂਟ ਦਿੱਤੀ ਹੈ। ਸਤਿਕਾਰਯੋਗ ਸਪੀਕਰ ਸਾਹਿਬ, ਬੜਾ ਦੁਖੀ ਸੀ ਪੰਜਾਬ ਦਾ ਕਿਸਾਨ, ਬਹੁਤ ਮਾਯੂਸ ਸੀ ਪੰਜਾਬ ਦਾ ਕਿਸਾਨ, ਜਦੋਂ ਵਿਧਾਨ ਸਭਾ ਦੀ ਪਿਛਲੀ ਚੋਣ ਹੋਈ, ਇਹ (ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ) ਬੜਾ ਰੌਲਾ ਪਾਉਂਦੇ ਸਨ, ਅੱਜ ਵੀ ਇਹ ਰੌਲਾ ਪਾ ਰਹੇ ਹਨ, ਅੱਜ ਵੀ ਇਨ੍ਹਾਂ ਕੋਲ ਕੋਈ ਮੁੱਦਾ ਨਹੀਂ ਹੈ। ਪੰਜਾਬ ਦੀ ਭਲਾਈ ਦਾ ਕੋਈ ਮੁੱਦਾ ਨਹੀਂ ਹੈ। ਇਨ੍ਹਾਂ ਨੂੰ ਬੜੀਆਂ ਉਮੀਦਾਂ ਸਨ ਕਿ ਸਾਡੀ ਸਰਕਾਰ ਬਣ ਜਾਵੇਗੀ। ਇਨ੍ਹਾਂ ਦੇ ਲੀਡਰ ਸਾਹਿਬਾਨਾਂ ਨੇ ਬੜੇ ਸੁਹਣੇ ਸੁਹਣੇ ਕੱਪੜੇ ਸਵਾਏ, ਅਚਕਨਾਂ ਤੇ ਕਾਲੇ ਕੋਟ ਸਵਾਏ ਕਿ ਅਸੀਂ ਜਾ ਕੇ ਸਰਕਾਰ ਬਣਾਵਾਂਗੇ ਪਰ ਅਸੀਂ ਸਰਕਾਰ ਬਣਾਈ। 24 ਫਰਵਰੀ ਨੂੰ ਆਮ ਆਦਮੀ ਪਾਰਟੀ ਦੇ ਲੀਡਰਾਂ ਦੇ ਪ੍ਰਧਾਨ ਨੇ ਅਪੀਲ ਕੀਤੀ ਕਿ ਸਾਰੀਆਂ ਪਾਰਟੀਆਂ ਗਵਰਨਰ ਸਾਹਿਬ ਨੂੰ ਮਿਲਣ । ਇਨ੍ਹਾਂ ਨੂੰ ਡਰ ਸੀ ਕਿ ਅਸੀਂ ਕਣਕ ਦੀ ਖਰੀਦ ਦਾ ਕੋਈ ਪ੍ਰਬੰਧ ਨਹੀਂ ਕਰਵਾ ਸਕਦੇ ਕਿਉਂਕਿ ਕੋਈ ਇਨ੍ਹਾਂ ਨੂੰ ਸਰਕਾਰ ਚਲਾਉਣ ਦਾ ਵੱਲ ਨਹੀਂ ਪਰ ਇਨ੍ਹਾਂ ਨੂੰ ਪਤਾ ਨਹੀਂ ਸੀ । ਅੱਜ ਰੌਲਾ ਪਾਉਣ ਤੇ ਲੱਗੇ ਹੋਏ ਹਨ। ਇਨ੍ਹਾਂ ਨੂੰ ਇਹ ਖਦਸ਼ਾ ਸੀ ਕਿ ਕਣਕ ਦੀ ਖਰੀਦ ਸਹੀ ਢੰਗ ਨਾਲ ਨਹੀਂ ਹੋਵੇਗੀ ਪਰ ਦਾਦ ਦੇਣੀ ਚਾਹੀਦੀ ਹੈ ਕੈਪਟਨ ਅਮਰਿੰਦਰ ਸਿੰਘ ਜੀ ਨੂੰ ਜਿਨ੍ਹਾਂ

** Not recorded as ordered by the Chair.

ਨੇ ਕਾਂਗਰਸ ਪਾਰਟੀ ਦੀ ਸਰਕਾਰ ਆਉਣ ਤੇ ਕਿਸੇ ਨੂੰ ਨਾਲ ਨਹੀਂ ਲਿਆ ਅਤੇ ਕੇਂਦਰੀ ਵਿੱਤ ਮੰਤਰੀ ਨਾਲ ਗੱਲ ਕਰਕੇ ....

(ਇਸ ਸਮੇਂ ਆਮ ਆਦਮੀ ਪਾਰਟੀ ਅਤੇ ਲੋਕ ਇਨਸਾਫ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਚੇਅਰ ਦੀ ਸ਼ਾਨ ਦੇ ਖਿਲਾਫ ** ** ਨਾਹਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ )

(ਇਸ ਸਮੇਂ ਲੋਕ ਇਨਸਾਫ ਪਾਰਟੀ ਦੇ ਮੈਂਬਰ, ਸਰਦਾਰ ਸਿਮਰਜੀਤ ਸਿੰਘ ਬੈਂਸ ਨੇ ਦਫਤਰੀ ਕਾਗਜ਼ਾਂ ਦੇ ਦੱਥੇ ਮਾਨਯੋਗ ਸਪੀਕਰ ਸਾਹਿਬ ਵੱਲ ਸੁੱਟੇ।)

-----

## NAMING/WITHDRAWAL OF MEMBERS AND DIRECTING MARSHALS TO TAKE THEM OUT

**ਮਾਨਯੋਗ ਸਪੀਕਰ :** ਮੈਂ ਸਾਰਿਆਂ ਨੂੰ ਨੇਮ ਕਰਦਾ ਹਾਂ ...(ਵਿਘਨ) (ਸ਼ੋਰ) ਮੈਂ ਸਾਰਿਆਂ ਨੂੰ ਨੇਮ ਕਰਦਾ ਹਾਂ (ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਸਮੂਹ ਮੈਂਬਰਾਂ ਵੱਲ ਇਸ਼ਾਰਾ) that Marshall to take action. ਇਨ੍ਹਾਂ ਸਾਰਿਆਂ ਨੂੰ ਬਾਹਰ ਲੈ ਕੇ ਜਾਓ। Marshall to take them out.

(ਇਸ ਸਮੇਂ ਵੀ ਆਮ ਆਦਮੀ ਪਾਰਟੀ ਅਤੇ ਲੋਕ ਇਨਸਾਫ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਸਰਕਾਰ ਅਤੇ ਚੇਅਰ ਦੀ ਸ਼ਾਨ ਦੇ ਖਿਲਾਫ ** ** ਨਾਹਰੇ ਲਗਾਤਾਰ ਲਗਾਈ ਜਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ । ਇਸ ਸਮੇਂ ਸਦਨ ਵਿੱਚ ਬਹੁਤ ਸ਼ੋਰ ਸੀ)

-----

## SUSPENSION OF THE MEMBER FOR REMAINDER OF THE SESSION

**ਮਾਨਯੋਗ ਸਪੀਕਰ :** ਮੈਂ ਸਿਮਰਜੀਤ ਸਿੰਘ ਬੈਂਸ ਨੂੰ ਦੋ ਵਾਰੀ ਨੇਮ ਕਰਦਾ ਹਾਂ। (ਵਿਘਨ) (ਸ਼ੋਰ) ਮੈਂ ਉਨ੍ਹਾਂ ਨੂੰ ਸਾਰੇ ਸੈਸ਼ਨ ਲਈ ਸਸਪੈਂਡ ਕਰਦਾ ਹਾਂ। (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) (ਵਿਘਨ) (ਸ਼ੋਰ) ਹੁਣ ਸਦਨ, ਸ਼ੁੱਕਰਵਾਰ, ਮਿਤੀ 16 ਜੂਨ, 2017 ਦੇ 10.00 ਵਜੇ ਸਵੇਰ ਤੱਕ ਸਥਗਿਤ ਹੁੰਦਾ ਹੈ।

*12.47 ਵਜੇ ਬਾਅਦ ਦੁਪਹਿਰ (*ਇਸ ਉਪਰੰਤ ਸਦਨ ਸ਼ੁੱਕਰਵਾਰ, ਮਿਤੀ 16 ਜੂਨ, 2017 ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ।)

-----

** Not recorded as ordered by the Chair.

# APPENDIX
# TO
# PUNJAB VIDHAN SABHA
# DEBATES

***Thursday, the 15th June, 2017***

***Vol. II-No. 2***

***Unstarred Question and Answer***

## ਕਰੈਡਿਟ ਸੋਸਾਇਟੀਜ਼ ਦੁਆਰਾ ਲੋਕਾਂ ਨਾਲ ਠੱਗੀ

35. **ਸਰਦਾਰ ਹਰਪਾਲ ਸਿੰਘ ਚੀਮਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਪਿਛਲੇ 10 ਸਾਲਾਂ ਦੌਰਾਨ ਪੰਜਾਬ ਅੰਦਰ ਮਲਟੀ ਸਟੇਟ ਕੋਆਪ੍ਰੇਟਿਵ ਕਰੈਡਿਟ ਸੋਸਾਇਟੀਜ਼ (ਦੀ ਕਰਾਊਨ ਕਰੈਡਿਟ ਕੋਆਪਰੇਟਿਵ, ਦੀ ਆਦਰਸ਼ ਕਰੈਡਿਟ ਕੋਆਪਰੇਟਿਵ, ਦੀ ਐਮਪਾਇਰ, ਦੀ ਪੂਰਵਾਂਚਲ ਕੋਆਪਰੇਟਿਵ ਸੁਸਾਇਟੀ ਅਤੇ ਦੀ ਪਰਲ ਆਦਿ) ਕਿੰਨੀਆਂ ਰਜਿਸਟਰ ਹੋਈਆਂ ਸਨ ਅਤੇ ਉਨ੍ਹਾਂ ਵਿੱਚ ਵੱਖ-ਵੱਖ ਕਿੰਨੀ-ਕਿੰਨੀ ਰਕਮ ਆਮ ਲੋਕਾਂ ਨੇ ਇਨਵੈਸਟ ਕੀਤੀ ;

(ਅ) ਕੀ ਇਹ ਠੀਕ ਹੈ ਕਿ ਉਪਰੋਕਤ ਸੁਸਾਇਟੀਜ਼ ਨੂੰ ਕੰਟਰੋਲ ਕਰਨ ਲਈ ਸੈਂਟਰਲ ਰਜਿਸਟਰਾਰ, ਭਾਰਤ ਸਰਕਾਰ ਅਤੇ ਰਿਜ਼ਰਵ ਬੈਂਕ ਆਫ ਇੰਡੀਆ ਨੂੰ ਵੱਖ-ਵੱਖ ਸਮੇਂ ਰਾਜ ਸਰਕਾਰ ਦੇ ਕੋਆਪ੍ਰੇਟਿਵ ਮਹਿਕਮੇ ਨੂੰ ਸੂਚਿਤ ਕੀਤਾ ਸੀ ਕਿ ਉਪਰੋਕਤ ਸੁਸਾਇਟੀਜ਼ ਪੰਜਾਬ ਦੇ ਭੋਲੇ ਭਾਲੇ ਲੋਕਾਂ ਨੂੰ ਲੁੱਟ ਰਹੀਆਂ ਹਨ, ਇਨ੍ਹਾਂ ਤੇ ਤੁਰੰਤ ਰੋਕ ਲਗਾ ਕੇ ਉਨ੍ਹਾਂ ਦੀਆਂ ਜਾਇਦਾਦਾਂ ਜ਼ਬਤ ਕੀਤੀਆਂ ਜਾਣ; ਜੇਕਰ ਅਜਿਹਾ ਹੈ ਤਾਂ ਭਾਰਤ ਸਰਕਾਰ ਵੱਲੋਂ ਪ੍ਰਾਪਤ ਪੱਤਰਾਂ ਦੀਆਂ ਕਾਪੀਆਂ ਅਤੇ ਉਨ੍ਹਾਂ ਪੱਤਰਾਂ ਤੇ ਕੀ ਕਾਰਵਾਈ ਕੀਤੀ ਗਈ ਹੈ ਦਾ ਵਿਸਥਾਰ ਦਿੱਤਾ ਜਾਵੇ :

(ੲ) ਉਪਰੋਕਤ ਸੁਸਾਇਟੀਜ਼ ਦੇ ਸਮੇਂ-ਸਮੇਂ ਸਿਰ ਪੰਜਾਬ ਸਰਕਾਰ ਦੇ ਸਬੰਧਤ ਮੰਤਰੀਆਂ/ਅਧਿਕਾਰੀਆਂ ਨੇ ਕਿਸ ਕਿਸ ਜਗ੍ਹਾ ਤੇ ਉਦਘਾਟਨ ਕੀਤੇ;

(ਸ) ਕੀ ਇਹ ਵੀ ਠੀਕ ਹੈ ਉਪਰੋਕਤ ਸੁਸਾਇਟੀਆਂ ਨੂੰ ਰਾਜ ਸਰਕਾਰ ਨੇ ਰਿਆਇਤੀ ਦਰਾਂ ਤੇ ਜ਼ਮੀਨ ਦਿੱਤੀ ਸੀ; ਜੇਕਰ ਅਜਿਹਾ ਹੈ ਤਾਂ ਉਸਦਾ ਵੇਰਵਾ ਕੀ ਹੈ;

(ਹ) ਪੰਜਾਬ ਸਰਕਾਰ ਨੇ ਹੁਣ ਤੱਕ ਉਪਰੋਕਤ ਸੁਸਾਇਟੀਜ਼ ਅਤੇ ਉਨ੍ਹਾਂ ਦੇ ਐਮ.ਡੀ./ਟਰੱਸਟੀਜ਼ ਅਤੇ ਅਧਿਕਾਰੀਆਂ ਦੇ ਵਿਰੁੱਧ ਕੀ ਕਾਰਵਾਈ ਕੀਤੀ ਹੈ ਅਤੇ ਕੀ ਉਨ੍ਹਾਂ ਦੀਆਂ ਬੇਨਾਮੀ ਅਤੇ ਨਾਮੀ ਜਾਇਦਾਦਾਂ ਨੂੰ ਕਾਨੂੰਨ ਦੇ ਦਾਇਰੇ ਅੰਦਰ-ਅੰਦਰ ਲਿਆ ਕੇ ਜ਼ਬਤ ਕੀਤਾ ਹੈ ?

**ਕੈਪਟਨ ਅਮਰਿੰਦਰ ਸਿੰਘ :**

(ੳ) ਰਜਿਸਟਰਾਰ ਸਹਿਕਾਰੀ ਸਭਾਵਾਂ, ਪੰਜਾਬ ਵੱਲੋਂ ਪਿਛਲੇ 10 ਸਾਲਾਂ ਦੌਰਾਨ ਕਿਸੇ ਵੀ ਮਲਟੀਸਟੇਟ ਸਹਿਕਾਰੀ ਕਰੈਡਿਟ ਸਭਾ ਨੂੰ ਰਜਿਸਟਰਡ ਨਹੀਂ ਕੀਤਾ ਗਿਆ ਹੈ। ਮਲਟੀਸਟੇਟ ਸਹਿਕਾਰੀ ਕਰੈਡਿਟ ਸਭਾਵਾਂ ਨੂੰ ਕੇਂਦਰੀ ਰਜਿਸਟਰਾਰ, ਖੇਤੀਬਾੜੀ ਅਤੇ ਸਹਿਕਾਰਤਾ ਮੰਤਰਾਲਾ, ਭਾਰਤ ਸਰਕਾਰ ਦੁਆਰਾ ਮਲਟੀਸਟੇਟ ਕੋਆਪ੍ਰੇਟਿਵ ਸੁਸਾਇਟੀਜ ਐਕਟ, 2002 ਤਹਿਤ ਰਜਿਸਟਰਡ ਕੀਤਾ ਜਾਂਦਾ ਹੈ। ਕੇਂਦਰੀ ਰਜਿਸਟਰਾਰ ਦੇ ਹੁਕਮ ਮਿਤੀ 29.05.2013 ਅਨੁਸਾਰ ਕਿਸੇ ਵੀ ਮਲਟੀਸਟੇਟ ਸਹਿਕਾਰੀ ਸਭਾ ਨੂੰ ਕਿਸੇ ਰਾਜ ਵਿੱਚ ਕੰਮ ਕਰਨ ਲਈ ਸਬੰਧਤ ਰਾਜ ਦੇ ਰਜਿਸਟਰਾਰ, ਸਹਿਕਾਰੀ ਸਭਾਵਾਂ ਪਾਸੋਂ ਇਤਰਾਜ਼ਹੀਣਤਾ ਸਰਟੀਫਿਕੇਟ ਲੈਣਾ ਜ਼ਰੂਰੀ ਹੈ। ਇਥੇ ਇਹ ਵੀ ਦੱਸਣਯੋਗ ਹੈ ਕਿ ਰਜਿਸਟਰਾਰ, ਸਹਿਕਾਰੀ ਸਭਾਵਾਂ, ਪੰਜਾਬ ਵੱਲੋਂ ਕਿਸੇ ਵੀ ਮਲਟੀਸਟੇਟ ਸਹਿਕਾਰੀ ਸਭਾ ਨੂੰ ਇਤਰਾਜ਼ਹੀਣਤਾ ਸਰਟੀਫਿਕੇਟ ਜਾਰੀ ਨਹੀਂ ਕੀਤਾ ਗਿਆ ਹੈ।

(ਅ) ਕੇਂਦਰੀ ਰਜਿਸਟਰਾਰ ਪਾਸੋਂ ਪ੍ਰਾਪਤ ਪੱਤਰਾਂ ਦੀਆਂ ਕਾਪੀਆਂ ਅਤੇ ਉਨ੍ਹਾਂ ਤੇ ਕੀਤੀ ਗਈ ਕਾਰਵਾਈ ਦੀਆਂ ਕਾਪੀਆਂ ਅਨੈਕਸਚਰ** ਤੇ ਨੱਥੀ ਹਨ।

(ੲ) ਉਪਲਬਧ ਸੂਚਨਾ ਮੁਤਾਬਿਕ ਪੰਜਾਬ ਰਾਜ ਦੇ ਸਹਿਕਾਰਤਾ ਵਿਭਾਗ ਦੇ ਕਿਸੇ ਵੀ ਅਧਿਕਾਰੀ ਵੱਲੋਂ ਮਲਟੀਸਟੇਟ ਸਭਾਵਾਂ ਦੇ ਦਫ਼ਤਰਾਂ ਦਾ ਉਦਘਾਟਨ ਨਹੀਂ ਕੀਤਾ ਗਿਆ ਹੈ।

(ਸ) ਉਪਲਬਧ ਸੂਚਨਾ ਮੁਤਾਬਿਕ ਸਹਿਕਾਰਤਾ ਵਿਭਾਗ ਵੱਲੋਂ ਪੰਜਾਬ ਰਾਜ ਵਿੱਚ ਕੰਮ ਕਰਦੀਆਂ ਮਲਟੀਸਟੇਟ ਸਹਿਕਾਰੀ ਸਭਾਵਾਂ ਨੂੰ ਵਾਜਿਬ ਰੇਟਾਂ ਤੇ ਕੋਈ ਜ਼ਮੀਨ ਆਦਿ ਨਹੀਂ ਦਿੱਤੀ ਗਈ ਹੈ।

(ਹ) ਰਜਿਸਟਰਾਰ, ਸਹਿਕਾਰੀ ਸਭਾਵਾਂ, ਪੰਜਾਬ ਵੱਲੋਂ ਐਸ.ਐਲ.ਸੀ.ਸੀ. (ਸਟੇਟ ਲੈਵਲ ਕੋਆਰਡੀਨੇਸ਼ਨ ਕਮੇਟੀ) ਨੂੰ ਮਲਟੀਸਟੇਟ ਕੋਆਪ੍ਰੇਟਿਵ ਕਰੈਡਿਟ ਸਭਾਵਾਂ ਦੇ ਕੰਮਕਾਰ ਬਾਰੇ ਜਾਣੂੰ ਕਰਵਾਇਆ ਗਿਆ ਹੈ। "The Punjab Protection of Interests of Depositors (In Financial Establishment) Act, 2015" ਵਿੱਚ ਮਲਟੀਸਟੇਟ ਸਹਿਕਾਰੀ ਸਭਾਵਾਂ ਨੂੰ ਸ਼ਾਮਲ ਕਰਵਾਉਣ ਹਿੱਤ ਤਜਵੀਜ਼ ਵੀ ਪੰਜਾਬ ਸਰਕਾਰ ਦੇ ਵਿਚਾਰ ਅਧੀਨ ਹੈ।

---

** Placed in the Revisor Branch.

